

ੴ ਸਤਿਗੁਰ ਪ੍ਰਸਾਦਿ ॥



## ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 3

ਪੁੰਨ ਦਾਨ ਪੂਜਾ ਪਰਮੇਸ਼ਰ ਹਰਿ ਕੀਰਤਿ ਤਤੁ ਬੀਚਾਰੇ
ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ
ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ

# ਪੂਰੇ ਕੇ ਗੁਨ ਗਾਉ

ਲੇਖਕ ਬਲਦੇਵ ਸਿੰਘ ਸੁਖਮਨੀ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ
ਡਾਕ ਘਰ ਸਨੌਰ ਪਟਿਆਲਾ ।
ਪੰਜਾਬ ਇੰਡੀਆ

ਮੋਖ ਸਵਾ ਰੁਪੈ

# ਪੂਰੇ ਕੇ ਗੁਨ ਗਾਉ

ਲੇਖਕ

## ਬਲਦੇਵ *ਸਿੰਘ ਸੁਖਮਨੀ*

ਇਸ ਸਿਰਲੇਖ ਦੀ ਤਕ ਸੁਖਮਨੀ ਸਾਹਿਬ ਦੀ 24ਵੀਂ ਅਸ਼ਟਪਦੀ ਤੇ ਸਲੋਕ ਵਿਚੋਂ ਹੈ (ਪੰਨਾ 295) ਅਤੇ ਇਸ ਵਿੱਚ ਮੁਖ ਕਰਕੇ ਸੁਖਮਨੀ ਸਾਹਿਬ ਦੇ ਉਪਦੇਸ਼ਾ ਬਾਬਤ ਹੀ ਵਿਚਾਰ ਕੀਤਾ ਜਾਵੇਗਾ।

ਧਰਮੀ ਪੁਰਖ ਦੇ ਮਨ ਵਿੱਚ ਇਹ ਖਿਆਲ ਉਪਜਨਾ ਸੁਭਾਵਕ ਹੀ ਹੈ ਕਿ ਜੀਵਨ ਦਾ ਅਸਲ ਮਨੋਰਥ ਕੀ ਹੈ ? ਕੀ ਇਹ ਆਪਨੀ ਸੁਰਤਿ ਤੋਂ ਪਰਮ ਆਤਮਾ ਨੂੰ ਅੱਠ ਪਹਿਰ ਵਿਸਰਣ ਨਹੀਂ ਦੇਣਾ ਹੈ ਤਾਂਕਿ ਬਾਕੀ ਜੀਵਨ ਵਿਚ ਮਨ ਸੁਖ ਵਿੱਚ ਵਿਚਰੇ ਜਾਂ ਮਰਨ ਪਿਛੋਂ ਜੀਵ ਆਤਮਾ ਪਰਮ ਆਤਮਾ ਵਿਚ ਲੀਨ ਹੋ ਜਾਵੇ ਤੇ ਮੁੜਕੇ ਜਨਮ ਨ ਲਵੈ ? ਕੀ ਅਸੀਂ ਆਪਣੇ ਇਸ ਜੀਵਨ ਵਿੱਚ ਹੀ ਆਤਮਾ ਨੂੰ ਹੋਰ ਕੋਈ ਜਨਮ ਲੈਣ ਤੇ ਬੰਦਸ਼ ਲਾ ਸਕਦੇ ਹਾਂ ? ਕੀ ਅਚਿੰਤ ਮਨ ਇਕ ਸੁਖੀ ਜੀਵਨ ਬਿਤਾਉਨ ਵਿੱਚ ਬਹੁਤ ਸਹਿਯੋਗੀ ਹੋ ਸਕਦਾ ਹੈ ਜਾਂ ਨਹੀ ?

ਸੁਕ੍ਰਿਤ, ਸਵੈਮਾਨ ਵਾਲਾ ਜੀਵਨ ਬਿਤਾਉਣ ਲਈ ਬਹੁਤ ਜ਼ਰੂਰੀ ਹੈ ਤਾ ਕਿ ਨਿਜੀ ਅਤੇ ਸਮਾਜਕ ਜੀਵਨ ਵਿੱਚ ਚੰਗਾ ਗੁਜ਼ਾਰਾਨ ਹੋ ਸਕੇ। ਅਮੀਰਾਂ ਵਿਚੋਂ ਅਮੀਰ ਸੁਖੀ

ਜੀਵਨ ਬਿਤਾਉਣ ਦੀ ਥਾਂ, ਖ਼ਾਲਸਾ ਸੋਹਣਾਂ ਆਮ ਪੱਧਰ ਦਾ ਸਚਿਆਰਾ ਜੀਵਨ ਜਿਊਣ ਦੀ ਹੋਵੇ।

ਸਿਖੀ ਦੀ ਪ੍ਰਾਪਤੀ ਗੁਰ ਸਿਖ ਦੇ ਨਿਜਾ ਪ੍ਰਤੀ ਬਤੀਤ ਕੀਤੇ ਜੀਵਨ ਵਿਚੋਂ ਝਲਕਦੀ ਨਜ਼ਰ ਪਵੇ ਨਾ ਕਿ ਉਸਦੇ ਨਿਰੋਲ ਗਿਆਨ ਤੋਂ

ਕੀ ਬਾਬਾ ਬੁੱਢਾ ਜੀ ਅਤੇ ਹੋਰ ਪ੍ਰਮੁਖ ਗੁਰਸਿਖਾਂ ਲਈ ਜੀਵਨ ਮੁਕਤਿ ਦੀ ਥਾਂ ਬ੍ਰਹਮ ਗਿਆਨੀ ਕਹਿਣਾ ਉਚਿਤ ਹੈ ?

ਕੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬਾਣੀ 'ਜਪੁ ਜੀ ਨੀਸਾਣ' ਦਾ ਧੀਮੀ ਆਵਾਜ਼ ਵਿੱਚ ਜਾਂ ਬੋਲਕੇ ਭਾਵ ਰਸ ਸਹਿਤ ਉਚਾਰਨ ਜਿਆਦਾ ਲਾਭਦਾਇਕ ਹੈ ?

ਕੀ ਕੇਵਲ ਨਿਗਾਹ ਫੇਰ ਕੇ ਕੀਤੇ ਪਾਠ ਰਾਹੀਂ ਗੁਰ ਸ਼ਬਦ ਦੇ ਮੁਖ ਅੰਗ ਗੁਰਮਤਿ ਸੰਗੀਤ ਦਾ ਪੂਰਾ ਲਾਭ ਉਠਾਇਆ ਜਾ ਸਕਦਾ ਹੈ ?

ਕੀ ਬੇਅੰਤ ਸਿਖ ਸ਼ਹੀਦਾਂ ਦੇ ਮਨੋਬਲ ਦਾ ਆਧਾਰ ਗੁਰਮਤਿ ਵਿੱਚਲੇ ਸੰਕਲਪ ਸਨ ਜਾਂ ਸੁਆਦ ਲੈ ਕੇ ਰਸਿਕ ਰਸਿਕ ਉਚਾਰੀ ਜਾਂ ਸੁਣੀ ਬਾਣੀ ਦੀ ਖੁਮਾਰੀ ਸੀ ਜੋ ਯਕੀਨੀ ਆਉਂਦੀ ਮੌਤ ਸਾਹਮਣੇ ਮਨ ਵਿੱਚ ਕਈ ਚਿੰਤਾ, ਭੈ ਜਾ ਡਰ ਪੈਦਾ ਨਹੀ ਕਰ ਸਕੀ ?

ਕੀ ਗੁਰੂ ਗ੍ਰੰਥ ਵਿਚ ਆਈ ਬਾਣੀ ਨਿਰੋਲ ਭਾਸ਼ਾ ਵਿੱਚ ਹੈ ਜਿਸਦੇ ਉਚਾਰਨ ਸਮੇ ਅਖਰ/ਸ਼ਬਦ ਦਾ ਕਲਪਤ ਸਰੂਪ ਆਪਣੇ ਕੋਲੋਂ ਅੱਖਰ, ਲਗਾ ਮਾਤਰਾ, ਬਿੰਦੀ, ਟਿੱਪੀ, ਅੱਧਕ ਲਾ ਕੇ ਕਰਨਾ ਚਾਹੀਦਾ ਹੈ ? ਜਾ ਗੁਰੂ ਗ੍ਰੰਥ ਵਿੱਚ ੳ,ਅ,ੲ

ਤੇ ਹ ਅਖਰ ਤੇ ਲਗਾਂ ਮਾਤਰਾਂ ਵਧਾਕੇ ਜ ਅੱਖਰ ਛੱਡ ਕੇ (ਘਟਾ ਕੇ) ਕਿਸੇ ਨ ਿਸੇ ਭਾਸ਼ਾ ਦੇ ਕਿਸੇ ਨਾ ਕਿਸੇ ਪ੍ਰਚੱਲਤ ਸ਼ਬਦ ਵਲ ਕੇਵਲ ਸੰਕੇਤ ਹੀ ਹੈ ? ('ਸਾਡਾ ਵਿਰਸਾ ਸਾਡਾ ਗੌਰਵ' ਅਪਰੈ 1989 ਪੰਨੇ 26 ਤੋਂ 28 ਨੂੰ ਇਸੇ ਲੇਖਕ ਦੇ ਲੇਖ ਗੁਰਬਾਣ ਦੀ ਵਚਿੱਤ੍ਰ ਪ੍ਰਕਿਰਤੀ ਦਾ ਇਕ ਅਧਿਐਨ ਵਧਰੀ ਜਾਣਕਾਰੀ ਲਈ ਪੜ੍ਹੋ ।)

ਜਿਨਾ ਅਖਰਾਂ ਤੇ ਦੋ ਲਗਾ ' ' ਤੇ ' ' ਇਕੋ ਵੇਲੇ ਲੱਗੀਆ ਹੋਈਆਂ ਹਨ ਉਨ੍ਹਾਂ ਦੋਵੇ ਲਗਾਂ ਵਿਚੋਂ ਕਿਹੜੀ ਸੰਗੀਤਕ ਉਚਾਰਨ ਲਈ ਹੈ ਅਤੇ ਕੇਹੜੀ ਅਰਥ ਵਿਚਾਰਨ/ ਸਮਝਨ ਲਈ ਹੈ ?

ਕੀ '੧ੴ ਸਤਿਗੁਰ ਪ੍ਰਸਾਦ' ਜੋ ਆਮ ਕਰਕੇ ਹਰ ਘਤ ਦੇ ਸ਼ਬਦਾਂ ਦੇ ਅ ਰੰਭ ਵਿੱਚ ਲਖਿਆ ਮਿਲਦਾ ਹੈ ਉਸਨੂੰ ਸੰਗੀਤਕ ਰਸ ਦਾ ਖਿਆਲ ਕਰ ਦੇ ਹੋਏ ਦੋ ਭਾਗਾਂ ਵਿਚ '੧ੴ, ਤੇ ਸਤਿਗੁਰ ਪ੍ਰਸਾਦਿ' ਬਰਾਬਰ ਸਮਾ ਦੇ ਕੇ ਉਚਾਰਨ ਕਰਨਾ ਚਾਹੀਦਾ ਹੈ ਜਿਸ ਨਾਲ ਤਾਲ ਬਰਾਬਰ ਹੋ ਜਾਂਵੇ - ਸੰਗੀਤਕ ਰਸ ਪੂਰਾ ਮਾਣਿਆ ਜਾ ਸਕੇ ?

ਗੁਰਬਾਣੀ ਵਿੱਚ ਵਿਸ਼ਰਾਮ ਸੰਗੀਤ ਅਨੁਸਾਰ ਆਰੋਹੁ ਤੇ ਅਵਰੋਹ ਦੀ ਸਮਾਪਤੀ ਤੇ ਹੀ ਹੈ । ਕੀ ਇਸਦਾ ਉਚਾਰਨ ਸਮੇਂ ਦ੍ਰਿੜ੍ਹਤਾ ਨਾਲ ਪਾਲਣ ਕੀਤਾ ਜਾਵੇ ? ਲੰਮੀਆਂ ਤੁਕਾ ਆਰੋਹ ਅਵਰਹ ਸਵਾਲ ਜਵਾਬ ਦੇ ਰੂਪ ਵਿਕ ਹਨ ਅਤੇ ਵਿਸ਼ਰਾਮ '॥' ਤੇ ਹੀ ਹੈ ।

ਗੁਰਬਾਣੀ ...... ਗੁਰ ਸ਼ਬਦ ਦੀ ਆਰੋਹ, ਅਵਰੋਹੁ ਆਮ ਕਰਕੇ ਕਿਤਨੇ ਸਮੇ (ਮਾਂਤਰਾ ਤਾਲ ਦੀਆਂ) ਵਿੱਚ

ਉਚਾਰਨੀ ਯੋਗ ਲਗਦੀ ਹੈ ਤਾਕਿ ਸੰਗੀਤਕ ਤਾਲ ਦਾ ਰਸ ਪੂਰੀ ਤਰਾਂ ਮਾਣਿਆ ਜਾ ਸਕੇ ?

ਕੀ ਗੁਰਮਤਿ ਸੰਗੀਤ ਦੀ ਪਧਤੀ ਸ਼ਬਦ ਪ੍ਰਧਾਨ ਹੈ ਜਾਂ ਰਾਗ ਪ੍ਰਧਾਨ ?

ਕੀ ਗੁਰ ਸ਼ਬਦ ਕੇਵਲ ਉਸੇ ਰਾਗ ਵਿੱਚ ਗਾਇਆ ਜਾਵੇ ਜਿਸ ਵਿਚ ਉਹ ਗੁਰੂ ਗ੍ਰੰਥ ਵਿੱਚ ਦਿਤਾ ਹੈ ਜਾਂ ਉਹ ਹੋਰ ਕਿਸੇ ਰਾਗ ਵਿੱ ਗਾਉਣ ਤੇ ਭੀ ਅਪਣਾ ਪੂਰਨ ਪ੍ਰਭਾਵ ਸੁਰਤਿ ਮਨ ਤੇ ਪਾ ਸਕਦਾ ਹੈ ?

ਕੀ ਕੀਰਤਨੀਏ, ਜਾਂ ਉਚਾਰਨੀਏ ਅਪਨੇ ਵਲੋਂ ਕੋਈ ਵਾਧੂ ਸ਼ਬਦ 'ਵਾਹਵਾ' 'ਹਉ ਵਾਰੀਆ' 'ਪਿਆਰਿਆ' 'ਰਾਮ ਰਾਜਿਆਂ' ਆਦ ਜੋ ਵਰਤਦੇ ਹਨ ਜਾਂ ਕਈ ਸਥਾਨਾ ਤੇ ਛੱਡ ਜਾਂਦੇ ਹਨ ਉਹ ਗੁਰ ਆਸੇ ਅਨੁਸਾਰ ਕਰਦੇ ਹਨ ਜਾਂ ਉਸਦੇ ਪ੍ਰਤੀਕੂਲ/ਕੀ ਇਹ ਸਾਧਾਰਣ ਭੁਲ ਹੈ ਜਾਂ ਇਕ ਨਾਂ ਬਖਸ਼ਿਆ ਜਾਣ ਵਾਲਾ ਵੱਡਾ ਗੁਨਾਹ ? ਕੀ ਇਸੇ ਤਰਾਂ ਕਿਸੇ ਸ਼ਬਦ ਦੀ ਤੁਕ ਨੂੰ ਵੰਡਕੇ ਅੱਗੇ ਪਿਛੇ ਕਰਕੇ ਗਾਉਣਾ ਜਾਂ ਉਚਾਰਨਾ ਕਿਥੋਂ ਤਾਂਈ ਯੋਗ ਹੈ ?

ਕੀ ਰਹਾਉ ਦਾ ਅਰਥ ਕੇਵਲ ਟੇਕ, ਧਾਰਨਾ ਜਾ ਸਥਾਈ ਹੈ ਜਾ ਇਸਦੀ ਬਣਤਰ ਅੰਦਰ ਕੋਈ ਧੁਨਿ ਜਾ ਧੁਨੀ ਭੀ ਹੈ ?

ਗੁਰਮਤਿ ਵਿੱਚ ਸੁਰਤਿ ਨੂੰ ਸੁਆਰਥ ਤੋਂ ਹਟਾ ਕੇ ਪ੍ਰਮਾਰਥ ਵੱਲ ਲਾਉਣਾ ਹੈ । ਇਸ ਵਿਚ ਪਿਛੇ ਕੀ ਕੀਤਾ ਦੀ ਮਹੱਤਤਾ ਨਹੀ ਪਰ ਅੱਗ ਬਾਕੀ ਰਹਿੰਦੇ ਜੀਵਨ ਲਈ ਸੇਧ ਨਿਰਲੇਪ ਪਰ ਉਪਕਾਰੀ ਜੀਵਨ ਵਲ ਹੈ । ਮਨੋਰਥ

ਬ੍ਰਹਮ ਗਿਆਨ ਦੀ ਪ੍ਰਾਪਤੀ ਨਹੀ ਬਲਕਿ ਜੀਵਨ ਮੁਕਤਿ ਦਾ ਹੈ।

ਉਪਦੇਸ਼ ਕਾਵਮਈ ਹੋਣ ਕਰਕੇ ਜਿਥੇ ਮਨੋਰੰਜਕ ਹੈ ਥੇ ਸੁਰਤਿ ਦਾ ਧਿਆਨ ਅਪਣੇ ਵਲ ਆਕਰਸ਼ਿਤ ਕਰਨ ਲਈ ਸੰਗੀਤਕ ਭੀ ਹੈ।

ਰਾਗ ਦਾ ਪੂਰਾ ਪ੍ਰਭਾਵਸ਼ਾਲੀ ਹੋਣ ਦਾ ਸਮਾ ਦਿਨ ਰਾਤ ਵਿਚ ਨਿਰਧਾਰਤ ਹੈ । ਭਾਵੇ ਕਿਸੇ ਰਾਗ ਦਾ ਗੁਰ ਸਬਦਿ ਕਿਸੇ ਸਮੇ ਭੀ ਉਚਾਰੋ ਉਸਦਾ ਅਸਰ ਸੁਰਤਿ/ਮਨ ਤੇ ਤਾਂ ਹੋਣਾ ਹੁੰਦਾ ਹੈ

ਗੁਰਬਾਣੀ ਮੁਖ ਤੌਰ ਤੇ ਤਾਂ 31 ਰਾਗਾਂ ਵਿਚ ਉਚਾਰਨ ਕੀਤੀ ਹੋਈ ਹੈ ਜਿਸ ਵਿਚ ਕਿਸ ਨ ਕਿਸੇ ਰਾਗਿ ਜਾ ਰਾਗਾਂ ਦਾ ਸਮਾ ਜਿਸ ਵੇਲੇ ਭੀ ਕੋਈ ਗੁਰਸਿਖ ਉਚਾਰਨ ਕਰਨਾ ਚਾਹਵੇ ਪੂਰਾ ਪ੍ਰਭਾਵ ਸ਼ਾਲੀ ਹੁੰਦਾ ਹੈ । ਇਸਦਾ ਭਾਵ ਇਹ ਹੈ ਕਿ ਤੁਸੀ ਪੂਰਾ ਆਨੰਦ ਪ੍ਰਾਪਤ ਕਰਨ ਲਈ ਸਮੇਂ ਅਨੁਸਾਰ ਰਾਗ ਦੀ ਚੋਣ ਕਰਕੇ ਜੇ ਉਚਾਰਨ ਕਰੋਗੇ/ ਗਾਵੇਂਗੇ ਤਾ ਵੱਧ ਤੋ ਵੱਧ ਆਨੰਦ ਮਾਨ ਸਕੋਂਗੇ।

ਗੁਰਬਾਣੀ ਵਿਚ ਦੋ ਰਾਗ ਮੌਸਮੀ ਹਨ। ਪਹਿਲਾ ਬਸੰਤੁ ਜੋ ਮਾਘੀ ਤੋਂ ਲੈਕੇ ਹੋਲੇ ਮੁਹੱਲੇ ਤਾਂਈ ਹਰ ਵੇਲੇ ਪੂਰਨ ਤੌਰ ਤੇ ਪ੍ਰਭਾਵ ਸ਼ਾਲੀ ਹੈ। ਦੂਸਰਾ ਹੈ ਮਲਾਰ ਜੋ ਬਰਸਾਤ ਦੇ ਦਿਨਾਂ ਤੇ ਬਰਸਾਤ ਦੇ ਮੌਸਮ ਵਿਚ ਹਰ ਸਮੇਂ ਆਨੰਦ ਮਈ ਹੈ।

ਗੁਰਬਾਣੀ ਵਿਚ ਮਹਲਾ ਦੇ ਪਿਛੇ ਲਿਖੇ 1 ਤੋਂ 17 ਤਾਂਈ ਘਰ ਲੈ ਦੇ ਸੂਚਕ ਹਨ। ਅੱਜ ਕੱਲ ਦੇ ਕੀਰਤਨੀਏ

ਸਮੇਤ ਭਾਈ ਬਖਸੀਸ਼ ਸਿੰਘ (ਜੇਤੂ ਭਾਈ ਮਰਦਾਨਾ ਇਨਾਮ 1969) ਇਨਾਂ ਬਾਬਤ ਕੋਈ ਜਾਣਕਾਰੀ ਨਹੀਂ ਰਖਦੇ। ਜੇ ਕਿਸੇ ਕੀਰਤਨੀਏ ਨੂੰ ਬੇਨਤੀ ਕਰੀਏ ਕਿ ਇਸ ਸ਼ਬਦ ਨੂੰ ਇਸ ਦੇ ਨਿਰਧਾਰਤ 'ਘਰ' ਵਿਚ ਹੀ ਕੀਰਤਨ ਕਰੋ ਤਾਂ ਉਹ ਅਨਜਾਣ ਹਨ।

ਹਾਰਮੋਨੀਅਮ ਵਿਚ ਤਿਨ ਹੀ ਸਪਤਕ ਹਨ ਜੋ ਤਿਨ ਹੀ ਘਰਾਂ ਵਿੱਚ ਗੁਰਬਾਣੀ ਗਾਉਣ ਵਿਚ ਸਹਾਇਕ ਹੋ ਸਕਦੇ ਹਨ ਜਾਂ ਇਉਂ ਸਮਝੋ ਕਿ ਹਾਰਮੋਨੀਅਮ ਤੇ ਕੀਰਤਨ ਕਰਨ ਵਾਲੇ ਬਾਕੀ ਦੇ ਚੌਦਾ ਘਰਾਂ ਨੂੰ 'ਬੇ ਘਰ' ਕਰਕੇ ਇਨਾਂ ਤਿਨਾਂ ਘਰਾਂ ਵਿਚ ਹੀ ਕੀਰਤਨ ਕਰਦੇ ਹਨ।

ਰਬਾਬ ਦੀ ਇਕ ਵਿਸੇਸ਼ਤਾ ਇਹ ਹੈ ਕਿ ਉਸਦੀ ਤੰਦਾ/ਤਾਰਾ ਨੂੰ ਕਸਕੇ ਜਾਂ ਢਿਲਾ ਕਰਕੇ ਘਰ/ਲੈਅ ਪਲਟੀ ਜਾ ਸਕਦੀ ਹੈ। ਸੋ ਲੋੜ ਹੈ ਕੀਰਤਨੀਆ ਦੀ ਸੰਗਤੀ ਲਈ ਰਬਾਬ ਪ੍ਰਚੱਲਤ ਕਰਨ ਦੀ।

ਗੁਰਬਾਣੀ ਵਿੱਚ ਤਾੜਨਾ ਹੈ ਕਿ ਗੁਰਸਿਖਾ ਤੂੰ ਪ੍ਰਮਾਤਮਾ ਦੇ ਗੁਣ ਗਾਏ ਨਹੀ ਜਿਸ ਕਰਕੇ ਤੇਰਾ ਜਨਮ ਅਕਾਰਥ ਗਿਆਂ ਹੈ (1426) ਜਾਂ ਗੁਰ ਸਿਖੋ ਪ੍ਰਮਾਤਮਾ ਦੇ ਗੁਣ ਗਾਵਉ, ਇਹ ਅਮਲੋਕ ਮਾਨਸ ਜਨਮ ਜੋ ਤੁਹਾਨੂੰ ਪ੍ਰਮਾਤਮਾ ਨੇ ਬਖਸ਼ਿਆ ਹੈ ਇਸ ਨੂੰ ਕਿਉਂ ਬਿਰਥਾ ਗਵਾਰਹੇ ਹੋ (219) ॥

ਪੰਜਮ ਪਾਤਸ਼ਾਹ ਜੈਤਸਰੀ ਰਾਗ (705) ਵਿੱਚ ਫੁਰਮਾਨ ਕਰਦੇ ਹਨ ਕਿ ਗੁਰਸਿਖ ਨੇ ਉਦਮ ਤਾਂ ਅਨੇਕ

ਕੀਤੇ ਹਨ ਪਰ ਹਰਿ ਨਾਮ ਨੂੰ ਗਾਇਆ ਨਹੀ ਜਿਸ ਕਰਕੇ ਉਹ ਅਜੇ ਅਨੇਕ ਜਨਮਾਂ ਵਿੱਚ ਭਰਮਹਿਗਾ ਅਤੇ ਮੁੜ ਮੁੜ ਕੇ ਮਰ ਜਨਮਿਹਗ ।

ਨੌਵੇ ਪਾਤਸ਼ਾਹ ਰਾਮਕਲੀ ਰਾਗ (902) ਵਿੱਚ ਫੁਰਮਾਉਂਦੇ ਹਨ ਕਿ ਸਤਿਗੁਰਾਂ ਨੇ ਦਿਆਲ ਤੇ ਕਿਰਪਾਲ ਹੋ ਕੇ ਇਹ ਗੱਲ ਦੱਸੀ ਕਿ ਉਸ ਗੁਰਸਿਖ ਨੇ ਸਾਰੇ ਧਾਰਮਕ ਕਰਮ ਕਰ ਲਏ ਜਿਸ ਨੇ ਪ੍ਰਮਾਤਮਾ ਦੀ ਸਿਫਤ ਗਾ ਲਈ ਹੈ।

ਇਹ ਇਕ ਗਿਆਨੀ ਲੋਕਾਂ ਦਾ ਪਾਇਆ ਭੁਲੇਖਾ ਹੀ ਹੈ ਕਿ ਸੰਗੀਤ ਵਿਦਿਆ ਪ੍ਰਾਪਤ ਕਰਕੇ ਸਾਜਾਂ ਨਾਲ ਕਿਸੇ ਦੂਸਰੇ ਬੰਦੇ ਦੀ ਮਦਦ ਲੈ ਕੇ ਹੀ ਗੁਰ ਸ਼ਬਦ ਗਾਏ ਜਾ ਸਕਦੇ ਹਨ ਜਿਸਦਾ ਭਾਵ ਹੋਇਆ ਕਿ ਕੀਰਤਨ ਜਥ ਰੂਪ ਵਿਚ ਹੀ ਕੀਤਾ ਜਾ ਸਕਦਾ ਹੈ ਜਾਂ ਇਉ ਕਹ ਕਿ ਪਹਿਲਾਂ ਸੰਗੀਤ ਵਿਦਿਆ ਸਿਖੋ ਫਰ ਜਥਾ ਬਣਾਉ ਤੇ ਫਿਰ ਹੀ ਗੁਰ-ਸ਼ਬਦ ਗਾ ਸਕੋਗੇ ।

ਇਸ ਵਿਚਾਰ ਨੇ ਗੁਰ ਸਿਖੀ ਨੂੰ ਕਿਨੀ ਢਾ ਲਾਈ ਹੈ ਇਸਦਾ ਅੰਦਾਜਾ ਨਹੀ ਲਾਇਆ ਜਾ ਸਕਦਾ । ਮੈਨੂੰ ਅਪਨਾ ਬਾਲਪਨ ਜੋ ਗੁਰਦਵਾਰਾ ਪ੍ਰਬੰਧ ਸੁਧਾਰ ਲਹਿਰ ਦੇ ਪਛਕੜ ਦਾ ਹੈ ਯਾਦ ਹੈ ਕਿਵੇਂ ਤਕਰੀਬਨ ਹਰ ਮਹੱਲੇ ਵਿੱਚ ਸਾਂਝੀ ਥਾਂ ਜੜ ਕੇ ਸ਼ੁਰੂ ਰਾਤ ਜੋਟੀਆਂ ਦੀ ਧਾਰਨਾ ਤੇ ਕੇਵਲ ਢੋਲਕੀ ਨਾਲਹੀ ਆਨੰਦਮਈ ਵਾਤਾਵਰਨ ਪੈਦਾ ਕਰ ਲੈਂਦੇ ਸੀ ਅਤੇ ਆਪ ਗੁਰਬਾਣੀ ਦਾ ਆਨੰਦ ਮਾਣਦੇ ਸੀ। ਦੂਰ ਪਏ ਸਰੋਤੇ ਜੋ ਸੰਗਤ ਵਿਚ ਹਾਜਰੀ ਨਹੀਂ ਭਰ ਸਕਦੇ/ਜਾ ਉਨ੍ਹਾਂ ਨੂੰ ਭੀ ਅਨੰਦਮਈ ਬਣਾ ਦਿੰਦੇ ਸਨ। ਸੋ ਲੋੜ ਹੈ ਜੋ

ਟੀਆਂ ਦੀ ਧਾਰਨਾ ਅਤੇ ਸੰਗਤੀ ਕੀਰਤਨ ਪ੍ਰਚਾਰਨ ਦੀ।

ਬਜ਼ੁਰਗ ਲੇਖਕ ਭਾਈ ਨਰੈਣ ਸਿੰਘ ਐਮ.ਏ. ਆਪਣੀ ਕਿਤਾਬ 'ਨਾਨਕ ਨਿਰਮਲ ਪੰਥ ਚਲਾਇਆ' ਜ 'ਗੁਰਮਤਿ ਨਿਰਣੈ' ਤੇ ਲਿਖੀ ਪੁਸਤਕ ਹੈ ਉਸਦੇ ਅਧਿਆਇ

ਆਉ ਜੀ ਤੂ ਆਉ ਹਮਾਰੇ
ਹਰਿ ਜਸ ਸ੍ਰਵਨ ਸੁਨਾਵਨਾ
ਤੁਧ ਆਵਤਿ ਮੇਰਾ ਮਨੁ ਤਨੁ ਹਰਿਆ
ਹਰਿ ਜਸ ਤੁਮ ਸੰਗਿ ਗਾਵਨਾ ॥ (1018)

ਵਿੱਚ ਗੁਰਬਾਨੀ ਗਾਵਨ ਬਾਬਤ ਬਹੁਤ ਪਰਮਾਣ ਦੇ ਕੇ ਪੰਨਾ 193 ਤੇ ਲਿਖਦੇ ਹਨ

'ਉਕਤ ਪਰਮਾਣ ਜੋ ਭਰੀ ਦੇਗ ਵਿਚੋਂ ਇਕ ਦਾਣੇ ਸਮਾਨ ਹਨ ਗੁਰੂਮਤਿ ਬਾਰੇ ਤਿੰਨ ਨੁਕਤੇ ਸਪਸ਼ਟ ਕਰਦੇ ਹਨ।

(1) ਗੁਰੂ ਬਾਣੀ ਦੀ approach (ਕਥਨ ਢੰਗ) Psychological ਮਨੋ ਵਿਗਿਆਨਕ ਹੈ। ਇਹ ਪਾਠਕ ਤਥਾ ਸ੍ਰੋਤੇ ਦੇ ਮਨ ਨੂੰ ਟੁੰਬ ਦਿੰਦੀ ਹੈ

(2) ਅਜੇਹੇ ਦਿਲ ਤਰੰਗਾ ਨੂੰ ਸੰਗੀਤ ਦੀ ਦਿੱਤੀ ਪਾਹ ਸੋਨੇ ਉਪਰ ਸੁਹਾਗੇ ਦਾ ਅਸਰ ਰਖਦੀ ਹੈ।

(3) ਐਸਾ ਕੀਰਤਨ ਗਾਉਣ ਸੁਣਨ ਦਾ ਅਸਥਾਨ ਸੰਗਤ ਹੈ ਅੱਗੇ ਚਲਕੇ ਇਹ ਲੇਖਕ ਲਿਖਦਾ ਹੈ

ਗੁਰੂਮਤ ਅੰਦਰ ਕੀਰਤਨ ਅਥਵਾ ਰਸਨਾ ਦੁਆਰਾ ਵਾਹਿਗੁਰੂ ਦਾ ਜਸ ਗਾਉਣ ਅਤੇ ਗਾਉਂਦੇ ਸੁਨਣ ਦੀ ਮੁਖ

ਪ੍ਰਧਾਨਤਾ ਹੈ ।

ਪ੍ਰਸਿਧ ਆਲੋਚਕ ਡਾ: ਕੁਲਦੀਪ ਸਿੰਘ ਧੀਰ ਰੀਡਰ, ਪੰਜਾਬੀ ਵਿਭਾਗ ਪੰਜਾਬੀ ਯੂਨੀਵਰਸਿਟੀ ਨੇ ਇਸ ਪੁਸਤਕ 'ਨਾਨਕ ਨਿਰਮਲ ਪੰਥ ਚਲਾਇਆ' ਦਾ ਰੀਵਿਊ ਲਿਖਿਆ ਜੋ ਰੋਜ਼ਾਨਾ 'ਜੱਗ ਬਾਣੀ' ਜਲੰਧਰ ਦੀ 13 ਜਨਵਰੀ 1985 ਦੀ ਪ੍ਰਕਾਸ਼ਨ ਵਿੱਚ ਛਪਿਆ ਜੋ ਇਹ ਹੈ :-

"ਲਮੇਰੀ ਚਰਚਾ ਵਿੱਚ ਪੈਣ ਦੀ ਥਾਂ ਮੈਂ ਪੁਸਤਕ ਦੇ ਅੰਤਮ ਅਧਿਆਇ ਦੀ ਹੀ ਗੱਲ ਕਰਾਂਗਾ । ਉਕਤ ਅਧਿ-ਆਇ ਇਕ ਅਤਿ ਵਿਚਾਰਨ ਯੋਗ ਨੁਕਤਾ ਉਭਾਰਦਾ ਹੈ ਕਿ ਗੁਰਮਤਿ ਦੀ ਪਹੁੰਚ ਵਿਧੀ ਦਾਰਸ਼ਨਕ ਨਹੀ ਮਨੋਵਿਗਿ-ਆਨਕ ਹੈ । ਕੁਝ ਜਾਣਨ ਨਾਲੋਂ ਇਸ ਵਿੱਚ ਕੁਝ ਮਾਣਨ ਤੇ ਵਧੇਰੇ ਜ਼ੋਰ ਹੈ । ਗਿਆਨ ਉਤੇ ਜੇ ਕੋਈ ਬਲ ਹੈ ਤਾਂ ਉਹ ਵੀ ਮਾਣਨ ਦੇ ਕਰਮ ਨੂੰ ਹੀ ਤੀਖਣਤਾ ਪ੍ਰਦਾਨ ਕਰਨ ਲਈ ਜਾਂ ਅਧਾਰ ਬਣਾਉਣ ਲਈ ਹੀ ਹੈ । ਇਸੇ ਦ੍ਰਿਸ਼ਟੀਕੋਣ ਅਧੀਨ ਹੀ ਵਿਸਮਾਦ ਅਵਸਥਾ ਵਿੱਚ ਅਕਾਲ ਪੁਰਖ ਦੇ ਗੁਣ ਗਾਇ-ਨ ਨੂੰ ਗੁਰਮਤਿ ਵਿੱਚ ਬੁਨਿਆਦੀ ਮਹੱਤਵ ਦਿੱਤਾ ਗਿਆ ਹੈ ।

ਇਹ ਪਹੁੰਚ ਵਿਧੀ ਮਨੁੱਖੀ ਦਿਮਾਗ ਨੂੰ ਫਲਸਫੇ ਨਾਲ ਬੋਝਲ ਕਰਨ ਦੀ ਥਾਂ ਮਨੁੱਖ ਨੂੰ ਸੁਖੀ ਸੁਹੇਲਾ ਜੀਵਨ ਮਾਨਣ ਯੋਗ ਬਣਾਉਣ ਵਲ ਵਧੇਰੇ ਰੁਚਿਤ ਹੈ । ਸਪਸ਼ਟ ਹੈ ਕਿ ਇਸ ਕਿਸਮ ਦੀ ਮੌਲਕ ਸੋਚਣੀ ਅਤੇ ਦਲੀਲ ਭਰਪੂਰ ਲੇਖਣੀ ਕਾਰਨ ਗੁਰਮਤਿ ਦੇ ਰਹਿਸ ਵਿੱਚ ਦਿਲਚਸਪੀ ਰਖਣ ਵਾਲੇ ਪਾਠਕ ਇਸ ਪੁਸਤਕ ਦਾ ਸੁਆਗਤ ਕਰਨਗੇ ।"

ਗੁਰਮਤਿ ਵਿਸ਼ੇਸ਼ ਕਰਕੇ ਉਨ੍ਹਾਂ ਪੰਜਾਬੀਆਂ ਲਈ ਜੀਵ-

ਨ ਜਾਚ ਹੈ ਜੋ ਸੁਕ੍ਰਿਤ ਕਰਕੇ ਮਸਾਂ ਹੀ ਜਾਂ ਥੋੜਾ ਸੁਖਾਲਾ ਆਪਣਾ ਤੇ ਆਪਣੇ ਪਰਵਾਰ ਦਾ ਗੁਜਰਾਨ ਕਰਦੇ ਸੀ/ਹਨ ਅਤੇ ਜਿਨਾਂ ਜਨ ਸਧਾਰਨ ਲੋਕਾਂ ਦੀ ਪ੍ਰਤੀਨਿਧਤਾ ਬਾਬਾ ਬੁਢਾ ਜੀ ਕਰਦੇ ਸਨ ।

ਰਵਾਇਤ (Tradition) ਸੁਣਨ ਵਿੱਚ ਆਈ ਹੈ ਕਿ ਜਦੋਂ ਗੁਰੂ ਗ੍ਰੰਥ ਦੀ ਸੰਪਾਦਨ ਗਉੜੀ ਬਾਵਨ ਅਖਰੀ ਮ: 4 ਤਾਈਂ ਹੋ ਚੁਕੀ ਸੀ ਭਾਵ ਅਜ ਕੱਲ ਦੇ ਪੰਨਾ 262 ਤਾਂਈ ਤਾਂ ਭਾਈ ਗੁਰਦਾਸ ਤੇ ਬਾਬਾ ਬੁਢਾ ਜੀ ਪੰਚਮ ਪਾਤਸ਼ਾਹ ਦੀ ਹਜ਼ੂਰੀ ਵਿੱਚ ਹਾਜਰ ਹੋਏ । ਦੋਵੇਂ ਇਕ ਦੂਜੇ ਨੂੰ ਇਸ਼ਾਰਾ ਕਿ 'ਤੂੰ ਅਰਜ ਕਰ' ਤਾਂ ਕਰੀ ਜਾਣ ਪਰ ਦੋਹਾਂ ਚੋਂ ਆਖਣ ਦਾ ਹੀਆਂ ਕੋਈ ਨਾ ਕਰੇ । ਆਖਰ ਗੁਰੂ ਜੀ ਵੱਨੀਓ ਜ਼ੋਰ ਦੇਕ ਤੇ ਬਾਬਾ ਬੁਢਾ ਜੀ ਨੇ ਹੀ ਅਰਜ਼ ਕੀਤੀ ਕਿ ਸਚੇ ਪਾਤਸ਼ਾਹ ਜੋ ਗੁਰਬਾਣੀ ਹੁਣ ਤਾਂਈ ਪੋਥੀ ਸਾਹਿਬ ਵਿੱਚ ਚੜਾਈ ਗਈ ਹੈ ਉਹ ਮੇਰੇ ਵਰਗੇ ਸਧਾਰਨ ਲੋਕਾਂ ਦੇ ਸਮਝਣ ਲਈ ਖਾਸ ਔਖੀ ਹੈ । ਸੋ ਸਚੇ ਪਾਤਸ਼ਾਹ ਤੁਸੀ ਤ੍ਰੁਠੇ ਹੋ ਤਾਂ ਕਰੋ ਕੋਈ ਏਹੋ ਜੇਹੀ ਸਰਲ ਬੋਲੀ ਵਿੱਚ ਬਾਣੀ ਲਅ/ਬਖਸ਼ੋ ਜਿਸਦੇ ਉਚਾਰਨ ਨਾਲ ਆਮ ਪੱਧਰ ਦੀ ਸਮਝ ਵਾਲੇ ਲੋਕ ਉਚਾਰ ਕੇ ਪਾਠ ਕਰਦਿਆਂ ਆਪਣੀ ਦਿਲਗੀਰੀ (Mental depression) ਤੋਂ ਆਸ਼ਾਵਾਦੀ (optimist) ਅਤੇ ਉਸਤੋਂ ਅਗਲੀ ਅਵਸਥਾ ਵਿਸਮਾਦੀ ਮਾਨ ਸਕਣ ਤੇ ਗੁਰਬਾਣੀ ਦੀ ਖੁਮਾਰੀ ਵਿਚ ਆਪਣਾ ਜੀਵਨ ਬਿਤਾ ਸਕਣ ।

ਦਸਦੇ ਹਨ ਕਿ ਇਸੇ ਪਿਛੋਕੜ ਵਿੱਚ ਗਉੜੀ ਰਾਗ ਵਿੱਚ ਪੰਚਮ ਪਾਤਸ਼ਾਹ ਨੇ ਸੁਖਮਨੀ ਸਾਹਿਬ ਦੀ ਰਚਨਾ

ਕੀਤੀ ।

ਪਹਿਲੇ ਦੌਰ ਵਿੱਚ ਅਸ਼ਟਪਦੀਆ ਪ੍ਰਕਾਸ਼ਮਾਨ ਕੀਤੀਆਂ ਜੋ ਗੁਰੂ ਸਾਹਿਬ ਨੇ ਰਮਦਾਸ ਜਾ ਕੇ ਬਾਬਾ ਸਿਰੀ ਚੰਦ ਦੀ ਰਾਇ ਲੈਣ ਲਈ ਉਨਾਂ ਨੂੰ ਸੁਣਾਈਆ ਅਤੇ 17ਵੀ ਅਸ਼ਟਪਦੀ ਦਾ ਆਰੰਭਕ ਸ਼ਲੋਕ ॥ 'ਆਦਿ ਸੱਚਿ ਜਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ।੧। ਨਿਸ਼ਚਤ ਕੀਤਾ ਅਤੇ ਫੇਰ ਬਾਕੀ ਸੁਖਮਨੀ ਸਾਹਿਬ 24 ਅਸ਼ਟਪਦੀਆਂ ਦਾ ਪਾਠ ਗੁਰਸਿਖਾਂ ਨੂੰ ਬਖਸਿਆ ।

ਗੁਰ ਸ਼ਬਦ ਦੇ ਦੋ ਅਨਿਖੜਵੇਂ ਭਾਗ ਹਨ । ਪਹਿਲਾ ਗੁਰ ਉਪਦੇਸ਼ ਅਤੇ ਦੂਸਰਾ ਗੁਰ ਉਪਦੇਸ਼ ਦੀ ਸੰਗੀਤਕ ਸਵਾਰੀ । ਗਿਆਨੀ ਲੋਕਾ ਜੋ ਆਪਣੇ ਆਪ ਨੂੰ ਪੰਡਿਤ ਕਹਾਕੇ ਵਡੇ ਬਣੇ ਸਮਝ ਦੇ ਸਨ ਨੇ, ਪਰਮ ਆਨੰਦ ਪ੍ਰਾਪਤੀ ਦਾ ਸਾਧਨ ਸੁਰਤਿ ਵਿਚ ਸਿਮਰਨ ਥਾਪ ਦਿੱਤਾ ਜਿਸਦੀ ਖੰਡਨ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਦੀ ਪਹਿਲੀ ਤੁਕ 'ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ' ਵਿੱਚ ਗੁਰੂ ਨਾਨਕ ਸਾਹਿਬ ਨੇ ਹੀ ਕੀਤੀ ਹੋਈ ਹੈ ਭਾਵ ਇਹ ਕਿ ਸੋਚਨ ਨਾਲ ਸਚਿਆਰਾ ਜੀਵਨ ਨਹੀਂ ਹੋ ਸਕਦਾ ਇਸ ਦੇ ਲਈ ਅਮਲ ਭੀ ਜਰੂਰੀ ਹੈ । ਇਨਾਂ ਪੰਡਿਤ ਗਿਆਨੀਆਂ ਮਿਲਕੇ ਇਹ ਫੈਸਲਾ ਕਰ ਲਿਆ ਕਿ ਭਾਵੇ ਜਪੁਜੀ ਸਾਹਿਬ ਵਿੱਚ ਤਾਂ ਲਿਖਿਆ ਸ਼ਬਦ ਸੋਚੈ ਹੈ ਪਰ ਇਹ ਅਰਥਾਂ ਲਈ 'ਸੋਚੋ' ਹੋਣਾ ਠੀਕ ਹੈ ।

ਰਾਗੀ ਭਾਈਆਂ ਗੁਰ ਸ਼ਬਦ ਨੂੰ ਉਪਦੇਸ਼ ਪ੍ਰਧਾਨ ਦੀ ਥਾਂ ਰਾਗ ਪ੍ਰਧਾਨ ਬਣਾ ਦਿੱਤਾ ਅਤੇ ਆਪਣੀ ਸੰਗੀਤਕ

ਪ੍ਰਬੀਨਤਾ ਦਰਸਾਉਣ ਲਈ ਗੁਰੂ ਗ੍ਰੰਥ ਦੇ ਸ਼ਬਦ ਗੁਰੂ ਗ੍ਰੰਥ ਤੋਂ ਬਾਹਰਲੇ ਰਾਗਾਂ ਜਿਵੇਂ ਮਾਲਕੋਸ ਵਿੱਚ ਕੀਰਤਨ ਕਰਨੇ ਸ਼ੁਰੂ ਕਰ ਦਿਤੇ ਜੋ ਗੁਰੂ ਆਸ਼ੇ ਦੇ ਵਿਰੁਧ ਹੈ ।

ਅਸੀ ਇਸ ਅਧਗਤੀ ਵਿੱਚ ਨਿਰਣਾ ਕਰਨਾ ਹੈ, ਕਿ ਗੁਰ ਉਪਦੇਸ਼, ਗੁਣ ਗਾਇਨ ਨੂੰ ਬੁਨਿਆਦੀ ਮਹੱਤਵ ਦਦਾ ਹੈ ਜਾਂ ਭਾਸ਼ਾਈ ਸ਼ਬਦ ਸਿਮਰਨ ਨੂੰ । ਅਸੀ ਮੂਲ ਆਧਾਰ ਸੁਖਮਨੀ ਸਾਹਿਬ ਦੀ ਬਾਣੀ ਨੂੰ ਹੀ ਰਖਣਾ ਹੈ :

ਪ੍ਰੋਫੈਸਰ ਪਿਆਰਾ ਸਿੰਘ ਪਦਮ ਆਪਣੀ ਰਚਣਾ 'ਸੁਖਮਨੀ ਦਰਸ਼ਨ' 1 (1982) ਦੇ 'ਪ੍ਰਵਸ਼' ਵਿਚ ਨਿਰਣਾ ਦਿੰਦੇ ਹਨ "ਇਹ ਤਾਂ ਸਰਬ ਗੁਣ-ਸਾਗਰ ਪ੍ਰਭੂ ਦੇ ਸਿਮਰਨ ਅਤੇ ਸਿਮਰਨ ਕਰਨ ਵਾਲਿਆਂ ਦੀ ਬਹੁ-ਭਾਂਤੀ, ਸੁਹਾਵਣੀ ਸਰੇਸ਼ਟ ਚਿਤ੍ਰਵਲੀ ਪੇਸ਼ ਕਰਕੇ ਸਾਡੇ ਮਨਾਂ ਨੂੰ ਪ੍ਰੇਰਿਤ ਕਰਦੀ ਹੈ ਕਿ ਆਤਮ ਸ਼ਾਂਤੀ ਲਈ ਮਨੁਖ ਨੇ ਕਿਸ ਮਾਰਗ ਉਤੇ ਚਲਣਾ ਹੈ ।

ਡਾਕਟਰ ਬਲਕਾਰ ਸਿਘ ਆਪਣੀ ਰਚਨਾ 'ਗੁਰਮਤਿ ਵਿਵੇਚਨ 1982' ਸੁਖਮਨੀ ਦਾ ਆਧੁਨਿਕ ਪਰਿਪੇਖ ਵਿਚਾ-ਰਦੇ ਹੋਏ ਪੰਨਾ 70-71 ਤੇ ਲਿਖਦੇ ਹਨ ।

"ਸੁਖਮਨੀ ਵਿੱਚ ਇਕ ਤੋਂ ਵੱਧ ਥਾਈ ਇਸ ਗੱਲ ਤੇ ਜੋਰ ਦਿੱਤਾ ਹੋਇਆ ਹੈ ਕਿ ਆਪਾ ਸਮਰਪਨ ਕੀਤਿਆਂ ਅਤੇ ਨਾਮ ਸਿਮਰਨ ਨੂੰ ਅਪਣਾਇਆ ਹੀ ਹਰ ਕਿਸਮ ਦੇ ਝਮੇ-ਲਿਆਂ ਤੋਂ ਖਹਿੜਾ ਛੁਡਾਇਆ ਜਾ ਸਕਦਾ ਹੈ ।"

ਉਪਰੋਕਤ ਦੋ ਵਿਦਵਾਨਾਂ ਪ੍ਰੋ : ਪਿਆਰਾ ਸਿੰਘ ਪਦਮ ਤੇ ਡਾਕਟਰ ਬਲਕਾਰ ਸਿੰਘ ਦੇ ਵਿਚਾਰਾਂ ਤੋਂ ਜਾਣੂ ਕਰਵਾਕੇ

ਹੁਣ ਪਾਠਕ ਦਾ ਸੁਖਮਨੀ ਵਿੱਚ ਆਏ ਪ੍ਰਮਾਣਾਂ ਵੱਲ ਧਿਆਨ ਦਿਵਾਇਆ ਜਾਵੇਗਾ ਤਾ ਕਿ ਉਹ ਨਿਰਣਾ ਲੈ ਸਕੇ ਕਿ ਸੁਖਮਨੀ ਸਾਹਿਬ ਵਿੱਚ ਅਕਾਲ ਪੁਰਖ ਦੇ ਗੁਣ ਗਾਉਣ ਤੇ ਬਲ ਹੈ ਜਾਂ ਸਿਮਰਨ ਤੇ ।

ਇਸ ਵਿਚਾਰ ਚਰਚਾ ਨੂੰ ਆਰੰਭਨ ਤੋਂ ਪਹਿਲਾਂ ਸੁਖ-ਮਨੀ ਸਾਹਿਬ ਬਾਬਤ ਕੁਝ ਜਾਣਕਾਰੀ ਜਰੂਰੀ ਹੈ ਜੋ ਇਸ ਪ੍ਰਕਾਰ ਹੈ :-

(1) ਸੁਖਮਨੀ ਸਾਹਿਬ 24 ਅਸ਼ਟਤਦੀਆਂ ਦੀ ਇਕ ਇਕਾਈ ਹੈ ।

(2) ਹਰ ਅਸ਼ਟਪਦੀ ਦਾ ਸਾਰ ਅੰਸ਼ ਉਸਦੇ ਆਰੰਭ ਵਿੱਚ ਦਿੱਤੇ ਸਲੋਕ ਵਿਚ ਹੈ ।

(3) ਸੁਖਮਨੀ ਸਾਹਿਬ ਵਿੱਚ ਭਾਂਤ-2 ਦੀਆਂ ਮਾਨ-ਸਿਕ/ਅਧਿਆਤਮਕ ਸੋਲਾਂ ਅਵਸਥਾਵਾਂ ਨੂੰ ਵੱਖ-2 ਅਸ਼ਟ-ਪਦੀ ਵਿੱਚ ਸੰਬੋਧਨ ਕੀਤਾ ਗਿਆ ਹੈ ਤੇ ਉਨ੍ਹਾਂ ਵਿੱਚ ਪਰਮ ਆਨੰਦ ਦੀ ਅਵਸਥਾ ਪਾਉਨ ਦੇ ਮਾਰਗ ਦੱਸ ਗਏ ਹਨ ।

(1) ਅਤੇ (2) ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿ-ਆਲਾ (147001)

(4) ਅਠਾਰ੍ਹਵੀਂ ਅਸ਼ਟਪਦੀ ਤੋਂ ਅੰਤ ਤਾਈ ਸਾਰੀਆਂ ਅਵਸਥਾਵਾਂ ਨੂੰ ਸਾਂਝਾ ਉਪਦੇਸ਼ ਹੈ ।

(5) 24ਵੀਂ ਅਸ਼ਟਪਦੀ ਵਿੱਚ ਸਾਰੀ ਸੁਖਮਨੀ ਦਾ ਸਾਰ ਅੰਸ਼ ਅਤੇ 24ਵੀਂ ਅਸ਼ਟਪਦੀ ਦੇ ਆਰੰਭਕ ਸਲੋਕ ਵਿੱਚ 24ਵੀਂ ਅਸ਼ਟਪਦੀ ਦਾ ਸਾਰ ਅੰਸ਼ ਹੈ ।

(6) ਰਾਗ ਵਿੱਚ ਰਚੀ ਬਾਣੀ ਦਾ ਭਾਵ ਅਰਥ, ਆ-ਰੋਹ-ਅਵਰੋਹ ਨੂੰ ਇਕੱਠੇ ਰਖਕੇ ਸਮਝਣਾ ਚਾਹੀਦਾ ਹੈ ਭਾਂਵੇ ਉਹ ਇਕ ਤੁਕ ਜਾਂ ਜਿਵੇਂ ਸੁਖਮਨੀ ਸਾਹਿਬ ਵਿੱਚ ਦੋ ਤੁਕਾਂ ਵਿੱਚ ਹੈ ਤਾਂ ਦੋ ਤੁਕਾਂ ਨੂੰ ਇਕੱਠਾ ਜਾਂਚਕੇ।

ਨਿਮਨਲਿਖਤ ਸੁਖਮਨੀ ਸਾਹਿਬ ਦੇ ਵਿਚਾਰ ਵਿੱਚ ਤੁਕਾਂ ਦੇ ਹਵਾਲਿਆਂ ਵਿੱਚ ਪਹਿਲਾਂ ਅਸ਼ਟਪਦੀ, ਫੇਰ ਉਸਦਾ ਪਦਾ ਅਤੇ ਅਖੀਰ ਵਿੱਚ ਸਬਦਾਰਥ ਗੁਰੂ ਗ੍ਰੰਥ ਸਾਹਿਬ S.G.P.C. Amritsar 1979 ਦਾ ਪੰਨਾ ਦਿੱਤਾ ਗਿਆ ਹੈ।

(1) ਮਨ ਅੱਠੇ ਪਹਿਰ ਅਕਾਲ ਪੁਰਖ ਦਾ ਜਸ ਗਾ
ਜਿਹ ਪ੍ਰਸਾਦ ਸੁਖ ਸਜ ਸੋਈਜੈ ॥
ਮਨ ਆਠ ਪਹਰ ਤਾਕਾ ਜਸ ਗਾਵੀਜੈ ॥
6 (2) 269

ਸੋ ਪਾਠਕ ਲਈ ਸੋਚਣ ਵਾਲੀ ਗੱਲ ਹੈ ਕਿ ਪ੍ਰਭੂ-ਪਤੀ ਦੀ ਕਿਰਪਾ ਕਰਕੇ ਸੋਹਾਗਨ ਸੁਖੀ ਮਨ ਦੀ ਵਿਸਮਾਦੀ ਅਵ-ਸਥਾ ਵਿੱਚ ਅਪਨੀ ਸੇਜ ਤੇ ਪਈ ਹੈ ਉਸਨੂੰ ਭੀ ਅੱਠ ਪਹਿਰ ਗੁਰਬਾਣੀ ਰਾਹੀਂ ਅਪਣ ਪ੍ਰਭੂ-ਪਤੀ ਦੇ ਜਸ ਗਾਵਨ ਦੀ ਤਾਕੀਦ ਹੈ। ਸੋ ਛੇਵੀ ਅਸ਼ਟਪਦੀ ਵਿੱਚ ਹੀ ਸਿਮਰਨ ਲਈ ਕੋਈ ਸਮਾਂ ਰਿਜਰਵ ਰੱਖਨ ਲਈ ਲੋੜ ਸਤਿਗੁਰਾ ਨਹੀਂ ਦੱਸੀ।

(2) ਸਤਿ ਸੰਗਤ ਵਿੱਚ ਜਾ ਕੇ ਹਰਿ ਗੁਣ ਹੀ ਗਾਉਣੇ ਹਨ।

ਸਾਧ ਕੇ ਸੰਗ ਸੁਨਉ ਹਰ ਨਾਂਉ ॥
ਸਾਧ ਸੰਗਿ ਹਰ ਕੇ ਗੁਨ ਗਾਉ ॥
7 (7) 272

(3) ਭਗਤੀ ਵਿੱਚ ਲੱਗੇ ਹੋਏ ਕਿਸੇ ਫਲ ਦੀ ਇਛਾ ਨਹੀਂ ਕਰਨੀ ਕੇਵਲ ਇਕੋ ਹੀ ਖਿਆਲ ਕਿ ਹੇ ਵਾਹਿਗੁਰੂ ਮੈਨੂੰ ਕੀਰਤਨ ਵਿੱਚ ਰਮਿਆ/ਰਚਿਆ ਰਹਿਣ ਦੇ।

ਕਾਹੂ ਫਲ ਕੀ ਇਛਾ ਨਹੀ ਬਾਛੈ ॥
ਕੇਵਲ ਭਗਤਿ ਕੀਰਤਨ ਸੰਗ ਰਾਚੈ ॥
9 (2) 274

(4) ਸਾਰੇ ਮਾਨਸਕ ਰੋਗਾਂ ਲਈ ਦਾਰੂ, ਮੁਕਤੀ ਦੇ ਰੂਪ (Vision) ਦੀ ਪ੍ਰਾਪਤੀ ਤੇ ਖੁਸ਼ੀ ਲਈ ਅਕਾਲ ਪੁਰਖ ਦੇ ਗੁਣ ਗਾਉਣੇ ਹਨ।

ਸਰਬ ਰੋਗ ਕਾ ਅਉਖਦ ਨਾਮ।
ਕਲਿਆਣ ਰੂਪ ਮੰਗਲ ਗੁਣ ਗਾਮ ॥
9 (2) 274

(5) ਲੱਖਾਂ ਹੀ ਆਦਮੀ ਪ੍ਰਮਾਤਮਾ ਦੇ ਗੁਰਬਾਣੀ ਰਾਹੀਂ ਗੁਣ ਗਾ ਕੇ, ਆਤਮ ਰਸ ਮਾਣਕੇ ਸਹਿਜ ਆਨੰਦ ਦੀ ਅਵਸਥਾ ਵਿੱਚ ਵਿਚਰ ਰਹੇ ਹਨ।

ਕਈ ਕੋਟ ਨਾਮ ਗੁਨ ਗਾਵਹਿ
ਆਤਮ ਰਸਿ ਸੁਖਿ ਸਹਿਜ ਸਮਾਵਹਿ ॥
10 (8) 176

ਕਈ ਲੱਖਾਂ ਦੀ ਮਿਸਾਲ ਦੇ ਕੇ ਜੀਵ ਨੂੰ ਉਤਸ਼ਾਹਤ

ਕੀਤਾ ਹੈ ਕਿ ਇਹ ਗਾਉਣ ਰਾਹੀਂ ਸਹਿਜ ਆਨੰਦ ਦੀ ਅਵਸਥਾ ਪ੍ਰਾਪਤ ਕਰਨਾ ਇਕ ਸੌਖਾ ਭਗਤੀ ਦਾ ਮਾਰਗ ਹੈ।

(6) ਉਹ ਜਨ ਜਗ ਵਿੱਚ ਵਡਭਾਗੀ ਹਨ ਜੋ ਸਦਾ ਪ੍ਰਮਾਤਮਾ ਦੇ ਗੁਣ ਗਾਂਉਦੇ ਹਨ ਭਾਵ ਕਿ ਜਿਸ ਜਨ ਦੀ ਰੁਚੀ ਜਦੋਂ ਭੀ ਮੌਕਾ ਮਿਲੇ ਪ੍ਰਭੂ ਦੇ ਗੁਣ ਗਾਵਨ ਵਲ ਹੈ ਉਹ ਵਡਭਾਗੀ ਹੈ।

ਬਡਭਾਗੀ ਤੇ ਜਨ ਜਗ ਮਾਹਿ ॥
ਸਦਾ ਸਦਾ ਹਰਿ ਕੇ ਗੁਨ ਗਾਹਿ ॥
14 (3) 281

ਮੈਨੂੰ ਯਾਦ ਨਹੀਂ ਆ ਰਿਹਾ ਕਿ ਕਿਸ ਥਾਂ ਗੁਰਬਾਣੀ ਵਿੱਚ ਸਿਮਰਨੀਏ ਲਈ 'ਬਡਭਾਗੀ ਸ਼ਬਦ ਵਰਤਿਆ ਗਿਆ

(7) ਸੁਖੀ ਲੋਕ ਉਹੀ ਹਨ ਜੋ ਮਨ ਤੇ ਮੂੰਹ ਤੋਂ ਵਾਹਿਗੁਰੂ-ਵਾਹਿਗੁਰੂ ਭਾਵ ਗੁਰਬਾਣੀ ਜਪਦੇ ਹਨ। ਉਨ੍ਹਾਂ ਨੂੰ ਜਾਣੋ ਕਿ ਉਹ ਸਦਾ ਸਦਾ ਸੁਖੀ ਹਨ ਭਾਵ ਜੀਵਨ ਮੁਕਤਿ ਹੋ ਗਏ ਹਨ।

ਮਨ ਤਨ ਮੁਖਿ ਬੋਲਹਿ ਤੇ ਮੁਖੀ
ਸਦਾ ਸਦਾ ਜਾਨਹੁ ਤੇ ਸੁਖੀ
14 (3) 281

(8) ਉਹੀ ਲੋਕ ਗ੍ਰਿਹਸਥ ਵਿੱਚ ਨਿਰਲੇਪ, ਜੀਵਨ ਮੁਕਤਿ ਹਨ ਜੋ ਹਰ ਰੋਜ ਵਿਖਿਆਨ ਵਜੋਂ ਕੀਰਤਨ ਕਰਦੇ ਹਨ।

ਅਨਦਿਨ ਕੀਰਤਨ ਕੇਵਲ ਬਖਾਨ।
ਗ੍ਰਿਹਸਥ ਮਹਿ ਸੋਈ ਨਿਰਬਾਨ ॥ 14 (4) 281

ਉਪਰ ਤਿਨ ਪ੍ਰਮਾਣ ਨੰ :6, 7 ਤੇ 8 ਕੇਵਲ ਇਕੋ ਅਸ਼ਟਪਦੀ ਚੋਦਵੀਂ ਵਿਚੋ ਹਨ।

(9) ਸਤਿ ਸੰਗਤਿ ਵਿੱਚ ਮਿਲਕੇ ਹਰਿ ਕੀਰਤਨ ਗਾਉਣ ਦੀ ਸੇਵਾ (ਭਗਤੀ) ਵਡ ਭਾਗਾਂ ਵਾਲੇ ਨੂੰ ਹੀ ਮਿਲਦੀ ਹੈ। ਸਤਿ ਸੰਗਤ ਵਿੱਚ ਜੁੜਕੇ ਲੋਕ ਕਈ ਤਰਾਂ ਦੀਆਂ ਜੀਵਨ ਵਿੱਚ ਆਉਣ ਵਾਲੀਆਂ ਔਕੜਾਂ ਤੋਂ ਆਪਣੇ ਆਪ ਨੂੰ ਬਚਾ ਲੈਂਦੇ ਹਨ। ਉਹ ਹਰ ਗੁਣ ਗਾ ਕੇ ਅੰਮ੍ਰਿਤ ਚੱਖਕੇ ਮੁਕਤਿ ਹੋਏ ਹੁੰਦੇ ਹਨ।

ਸਾਧ ਸੇਵਾ ਵਡਭਾਗੀ ਪਾਈਐ।
ਸਾਧਿ ਸੰਗਿ ਹਰਿ ਕੀਰਤਨ ਗਾਈਐ॥
ਅਨਿਕ ਬਿਘਨ ਤੇ ਸਾਧੂ ਰਾਖੈ॥
ਹਰਿ ਗੁਨ ਗਾਇ ਅੰਮ੍ਰਿਤ ਰਸ ਚਾਖੈ॥
1੭ (6) 283

ਇਨ੍ਹਾਂ ਤੁਕਾਂ ਦੇ ਅਰਥ ਸਮਝਣ ਲਈ ਉਪਰ ਲਿਖੇ ਨੰ : 2 ਕਿ ਸਤਿ ਸੰਗਤਿ ਵਿੱਚ ਜਾ ਕੇ ਹਰਿ ਗੁਨ ਹੀ ਗਾਉਣ ਹਨ ਤੇ ਨੰ : 6 ਉਹ ਜਨ ਜਗ ਵਿੱਚ ਵਡਭਾਗੀ ਹਨ ਜੋ ਸਦਾ 2 ਪ੍ਰਮਾਤਮਾ ਦੇ ਗੁਨ ਗਾਉਂਦੇ ਹਨ, ਨੂੰ ਧਿਆਨ ਵਿੱਚ ਰਖਣਾ ਜਰੂਰੀ ਹੈ।

(10) ਗੁਰਮਤਿ ਵਿੱਚ ਸੱਭ ਕੁਝ ਅਕਾਲ ਪੁਰਖ ਦੀ ਨਦਰਿ ਭਾਵ ਬਖਸ਼ਿਸ਼ ਤੋਂ ਹੀ ਮਿਲਦਾ ਹੈ ਅਤੇ ਜੀਵ ਆਤਮਾ ਨੇ ਤਾਂ ਸ਼ਰਧਾ ਭਰਪੂਰ ਗੁਰਮਤਿ ਦੇ ਮਾਰਗ ਤੇ ਹੀ ਚਲੀ ਜਾਣਾ ਹੈ।

ਲੇਖਕ ਪਹਿਲਾਂ ਹੀ ਪੰਨਾ ਨੰ : 8 ਤੇ ਲਿਖ ਚੁਕਿਆ ਹੈ

ਕਿ ਸੁਖਮਨੀ ਸਾਹਿਬ ਵਿੱਚ 16 ਭਾਂਤ ਦੀਆਂ ਮਾਨਸਕ/ ਅਧਿਆਤਮਕ ਅਵਸਥਾਵਾਂ ਨੂੰ ਵੱਖ 2 ਅਸ਼ਟਪਦੀਆਂ ਵਿੱਚ ਸਬੰਧਤ ਕੀਤਾ ਹੋਇਆ ਹੈ ਅਤੇ ਉਨ੍ਹਾਂ ਵਿੱਚ ਪਰਮ ਆਨੰਦ ਦੀ ਅਵਸਥਾ ਪਾਉਣ ਦੇ ਮਾਰਗ ਦੱਸੇ ਗਏ ਹਨ। ਸੋ ਪਾਠਕ ਦਾ ਹੁਣ ਧਿਆਨ 16ਵੀਂ ਅਸਟਪਦੀ ਦੇ 8ਵੇਂ ਪਦੇ ਦੀਆਂ ਅੰਤਮ ਤੁਕਾਂ ਵੱਲ ਲਿਜਾਇਆ ਜਾਂਦਾ ਹੈ ਜਿਸ ਵਿੱਚ ਉਪ- ਦੇਸ਼ ਹੈ ਕਿ ਜੀਵ ਆਤਮਾ, ਪ੍ਰਮਾਤਮਾ ਦੇ ਗੁਣਾਂ ਦਾ ਗੁਰਬਾਣੀ ਰਾਹੀਂ ਕੀਰਤਨ ਗਾਉਂਦਾ ਰਹੇ ਅਤੇ ਗੁਰੂ ਦੀ ਕਿਰਪਾ ਦੁਆਰਾ ਉਸਨੂੰ ਫਲ ਮਿਲੇਗਾ ਜਿਥੇ ਵਾਹਿਗੁਰੂ ਵਲੋਂ ਨਦਰਿ/ ਬਖਸ਼ਿਸ਼ ਅੰਦਰ ਫਲ ਨਾ ਮਿਲਣ ਦੀ ਭੀ ਸੰਭਾਵਨਾ ਹੋ ਸਕਦੀ ਹੈ ਉਹ ਸ਼ੰਕਾ ਹੇਠ ਲਿਖੀਆਂ ਤੁਕਾਂ ਵਿੱਚ ਮਿਟਾਉਣ ਵਲ ਇਸ਼ਾਰਾ ਹੈ -

ਗੁਨ ਗੋਬਿੰਦ ਕੀਰਤਨ ਜਨ ਗਾਵੈ ॥
ਗੁਰ ਪ੍ਰਸਾਦਿ ਨਾਨਕ ਫਲ ਪਾਵੈ ॥
16 (8) 285

(11) ਲੇਖਕ ਨੇ ਪਿਛੇ ਪੰਨਾ 8-9 ਨੰ: 2 ਤੋਂ 4 ਵਿੱਚ ਹੀ ਨਿਰਣਾ ਲਿਆ ਹੈ ਕਿ ਹਰ ਅਸ਼ਟਪਦੀ ਦਾ ਸਾਰ ਅੰਸ਼ ਉਸਦੇ ਆਰੰਭਕ ਸਲੋਕ ਵਿੱਚ ਅੰਕਤ ਹੈ ਅਤੇ ਦੂਜਾ ਅਠਾਰਵੀਂ ਅਸ਼ਟਪਦੀ ਤੋਂ ਅੰਤ ਤਾਂਈ ਸੁਖਮਨੀ ਸਾਹਿਬ ਵਿੱਚ ਸਾਰੀਆਂ ਮਾਨਸਕ/ਅਧਿਆਤਮਕ ਅਵਸਥਾਵਾਂ ਨੂੰ ਸਾਂਝਾ ਉਪਦੇਸ਼ ਹੈ।

ਜਿਸਨੇ ਸਚੇ ਸੁਆਮੀ (ਅਕਾਲ ਪੁਰਖ) ਨੂੰ ਅਨੁਭਵ ਕਰ ਲਿਆ ਉਸਦਾ ਨਾਮ ਸਚਾ ਗੁਰੂ ਹੈ। ਉਸਦੀ ਸੰਗਤਿ ਅੰਦਰ ਭਾਵ ਉਸਦੀ ਗੁਰਬਾਣੀ ਰਾਹੀ ਵਾਹਿਗੁਰੂ ਦਾ ਜਸ

ਗਾਇਨ ਕਰਨ ਦੁਆਰਾ ਉਸਦਾ ਗੁਰਸਿਖ ਤਰ ਜਾਂਦਾ ਹੈ ਭਾਵ ਜੀਵਨ ਮੁਕਤਿ ਅਵਸਥਾ ਵਿੱਚ ਵਿਚਰ ਸਕਦਾ ਹੈ।

ਸਲੋਕ ॥ ਸਤਿ ਪੁਰਖ ਜਿਨਿ ਜਾਨਿਆ
ਸਤਿਗੁਰ ਤਿਸਕਾ ਨਾਉ ॥
ਤਿਸ ਕੈ ਸੰਗਿ ਸਿਖ ਉਧਰੈ,
ਨਾਨਕ ਹਰਿ ਗੁਨ ਗਾਉ ॥

18 (ਸਲੋਕ) 286

(12) ਗੁਰਬਾਣੀ ਆਪ ਗਾਵਹੁ, ਹੋਰਨਾ ਨੂੰ ਪ੍ਰੇਰ ਕੇ ਗੁਰਬਾਣੀ ਅਪਨੇ ਨਾਲ ਗਵਾਵਹ, ਗੁਰਬਾਣੀ ਦਾ ਕੀਰਤਨ ਸੁਣਕੇ, ਗੁਰਬਾਣੀ ਦਾ ਕੀਰਤਨ ਗਾ ਕੇ, ਗੁਰਮਤਿ 'ਸਿਖ ਰਹਿਤ ਮਰਿਯਾਦਾ' ਅਨੁਸਾਰ ਜੀਵਨ ਜਿਉਂਕੇ, ਜੀਵਨ ਮੁਕਤ ਅਵਸਥਾ ਵਿੱਚ ਵਿਚਰੋ, ਗੁਰਮਤਿ ਦਾ ਨਿਚੋੜ ਤੇ ਸਚਾਈ ਵਾਹਿਗੁਰੂ ਦਾ ਨਾਮ ਹੈ ਜਿਸ ਲਈ ਸਹਿਜ ਸੁਭਾਇ (ਭਾਵ ਹਠ ਜੋ ਜੋਗੀਆ ਦਾ ਮਾਰਗ ਸੀ ਉਸਦੇ ਬਿਲਕੁਲ ਉਲਟ) ਗੁਰਬਾਣੀ ਰਾਹੀਂ ਵਾਹਿਗੁਰੂ ਦੇ ਗੁਣ ਗਾਵਉ।

ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥
ਸੁਨਤ ਕਹਤ ਰਹਤ ਗਤਿ ਪਾਵਹੁ ॥
ਸਾਰ ਭੂਤ ਸਤਿ ਹਰਿ ਕੋ ਨਾਉ ॥
ਸਹਿਜ ਸੁਭਾਇ ਨਾਨਕ ਗੁਨ ਗਾਉ ॥

19 (6) 289

(13) ਕਿਹੜੀ ਮੈਲ ਉਤਾਰਨ ਦਾ ਗੁਰਬਾਣੀ ਜ਼ਿਕਰ ਕਰਦੀ ਹੈ। ਉਸਦਾ ਵਿਚਾਰ ਕਰਨਾ ਹੁਨ ਲੋੜੀਂਦਾ ਹੈ-

ਬੇਣੀ ਪੰਡਿਤ ਜੋ ਆਪਣਾ ਪੁਸਤਕਾਲਿਆ ਲੈ ਕੇ ਗੁਰੂ

ਅਮਰ ਦਾਸ ਸਾਹਿਬ ਨਾਲ ਬਹਿਸ ਮੁਬਾਹਸਾ ਕਰਨ ਲਈ ਗੋ ਇੰਦਵਾਲ ਆਇਆ । ਗੁਰੂ ਸਾਹਿਬ ਨੇ ਉਸਨੂੰ ਨਿਰਉਤਰ ਕਰਨ ਲਈ ਉਸ ਦੀਆਂ ਧਰਮ ਪੁਸਤਕਾਂ ਵਿਚੋਂ ਉਹ ਗ੍ਰੰਥ ਵਿਚਾਰ ਕਰਨ ਲਈ ਲਿਆਉਣ ਲਈ ਕਿਹਾ ਸੀ ਜਿਸ ਵਿੱਚ ਮਨ ਦੀ ਵੀਚਾਰ ਭਾਵ ਸੁਰਤਿ ਨੂੰ ਸੁਆਰਥ ਤੋਂ ਹਟਾਕੇ ਪ੍ਰਮਾਰਥ ਵਲ ਲਾਉਨ ਦੀ ਬਿਧਿ ਦਸੀ ਹੋਵੇ ਤਾਂ ਕਿ ਆਦਮੀ ਜੀਵਨ ਮੁਕਤਿ ਹ ਸਕੇ । ਇਸ ਪ੍ਰਥਾਇ ਮਲਾਰ ਰੋਗ ਵਿੱਚ ਸ਼ਬਦ ਪੰਨਾ 1261 ਤੇ ਦਰਜ ਹੈ ਜਿਸ ਵਿੱਚ

'ਪੰਡਿਤ ਇਸ ਮਨ ਕਾ ਕਰਹੁ ਬੀਚਾਰ'

ਰਹਾਉ ਵਾਲੀ ਤੁਕ ਵਿੱਚ ਆਉਂਦਾ ਹੈ ਜੋ ਬੇਣੀ ਪੰਡਿਤ ਨੂੰ ਸੰਬੋਧਿਤ ਮੰਨਿਆ ਜਾਂਦਾ ਹੈ । ਇਸਦਾ ਵਿਸਥਾਰ ਪੂਰਵਕ ਵਿਚਾਰ ਅਗੇ ਚਲਕੇ ਕਰਾਂਗੇ ।

ਸੋ ਪੰਡਿਤ ਨੂੰ ਗੁਰੂ ਅਮਰਦਾਸ ਜੀ ਨੇ ਸਪਸ਼ਟ ਕਰਕੇ ਦੱਸ ਦਿੱਤਾ ਕਿ ਨਾਨਕ ਪੰਥ ਤਾਂ ਮਨੋਵਿਗਿਆਨਕ ਢੰਗ ਨਾਲ ਪਾਂਧੀ ਨੂੰ ਜੀਵਨ ਮੁਕਤ ਹੋਣ ਲਈ ਸੇਧ ਦਿੰਦਾ ਹੈ ।

ਗੁਰੂ ਸਾਹਿਬ : ਮਨ ਮੈਲੇ ਸਭ ਕਿਛੁ ਮੈਲਾ
ਤਨ ਧੋਤੇ ਮਨ ਹੱਛਾ ਨ ਹੋਇ ॥

(558)

ਦੇ ਵਿਸ਼ਵਾਸੀ ਸਨ ਕਿ ਮੈਲਾ ਮਨ ਜਿੰਦਗੀ ਦੇ ਸਾਰੇ ਕਾਰ ਵਿਹਾਰ ਵਿਚ ਮੈਲ ਭਰ ਦਿੰਦਾ ਹੈ ਅਤੇ ਅਨ ਮਤੀਆ ਦੇ ਅਖੌਤੀ ਤੀਰਥਾਂ ਤੇ ਤਨ ਨੂੰ ਇਸ਼ਨਾਨ ਕਰਾਉਣ ਨਾਲ ਮਨ ਹੱਛਾ ਨਹੀਂ ਹੁੰਦਾ ।

'ਹਉਮੈ ਬਿਖ ਫੈਲ' ਭੀ ਇਸ ਸਟੇਜ ਤੇ ਜਾਨਣ ਦੀ ਲੜ ਹੈ। ਹਉਮੈ ਦਾ ਅਰਥ (1) ਮੈਂ, ਪਣੇ ਦਾ ਭਾਵ ਜੋ ਅੰਦਰ ਸਥੂਲ ਰੂਪ ਧਾਰ ਲਵੇ। 'ਮੈ' ਜਦ 'ਮੈ ਨਹੀਂ' ਵਲ ਜਾਂਦੀ ਹੈ ਤਾਂ ਆਪਾ ਨਿਵਾਰਦੀ ਹੈ। 'ਮੈਂ' ਜਦ 'ਹਉ' ਵਲ ਝੁਰਦੀ ਹੈ ਹਉ ਹਉ' ਵਿਚ ਦ੍ਰਿੜ ਹੋ ਜਾਂਦੀ ਹੈ ਤਦ ਆਪਾ ਦ੍ਰਿੜ ਕਰਦੀ ਹੈ। ਇਸ ਭਾਵ ਤੋਂ ਮੋਹ ਮਾਇਆ ਵਿਚ ਫਸਦੀ ਹੈ, ਇਹ ਹਉਮੈ ਹੈ। ਅਹੰਕਾਰ ਅਭਿਮਾਨ। ਯਥਾ ਹਉਮੈ ਦੀਰਘ ਰੋਗ ਹੈ। (2) ਤਥਾ ਅੰਤਰ ਹਉਮੈ ਕੰਡਾ ਹੈ। ਇਸੇ ਕੋਸ ਵਿਚ ਬਿਖ ਫੈਲਦੇ ਅਰਥ ਦਿਤੇ ਹਨ।

'ਵਿਹੁ ਵਾਂਗ ਮਾਰਨ ਵਾਲੇ ਕੰਮ'

ਡਾ: ਨੇਕੀ ਅਨੁਸਾਰ 'ਭਾਵੇ ਕਈ ਥਾਂਈ 'ਹਉਮੈ ਪਦ ਨੂੰ ਹੰਕਾਰ ਦੇ ਅਰਥਾ ਵਿਚ ਵੀ ਵਰਤਿਆ ਗਿਆ ਹੈ, ਪਰ ਹੰਕਾਰ ਨੂੰ ਕਿਤੇ 'ਹਉਮੈ' ਦੇ ਉਚੇਚੇ ਅਰਥ ਵਿਚ ਨਹੀ ਵਰਤਿਆ ਗਿਆ ਜਾਪਦਾ। ਹੰਕਾਰ ਨੂੰ ਬਾਣੀ ਵਿਚ ਬਾਰ ਬਾਰ ਪੰਜਾ ਵਿਕਾਰਾ ਵਿਚ ਗਿਣਿਆ ਗਿਆ ਹੈ ਪਰ ਹਉਮੈ ਨੂੰ ਇਸ ਸੂਚੀ ਵਿਚ ਕਿਤੇ ਨਹੀ ਗਿਣਿਆ ਗਿਆ।' ਅੱਗੇ ਚਲਕੇ ਹਉਮੈ ਕੀ। ਦੇ ਸੰਦਰਭ ਵਿਚ ਡਾਕਟ੍ਰ ਨੇਕੀ ਲਿਖਦੇ ਹਨ 'ਹਉਮੈ' ਆਪ

---

1) ਗੁਰੂ ਗ੍ਰੰਥ ਕੋਸ (1439) ਛਾਪਕ ਖਾਲਸਾ ਟ੍ਰੈਕਟ ਸੋਸਾਇਟੀ ਅੰਮ੍ਰਿਤਸਰ

2) ਵਿਸਥਾਰ ਪੂਰਵਕ ਜਾਣਕਾਰੀ ਲਈ ਪੜ੍ਹੋ ਡਾ: ਜਸਵੰਤ ਸਿੰਘ ਨੇਕੀ ਦਾ ਲੇਖ ਹਉਮੈ ਦੀਰਘ ਰੋਗ ਹੈ ਆਲੋਚਨਾ ਅਕਤੂਬਰ ਦਸੰਬਰ 1989 ਪੰਨੇ 3 ਤੋਂ 7

ਦੀ ਉਹ ਚੇਤਨਾ ਹੈ ਜਿਸ ਆਸਰੇ ਹਰ ਕੋਈ ਆਪਣੇ ਆਪ ਨੂੰ 'ਮੈ' ਆਖ ਸਕਦਾ ਹੈ।

ਲੇਖਕ ਦ ਨਿਜੀ ਅਨਭਵ ਹੈ ਕਿ ਸ਼ਖਸੀਅਤ ਲਈ ਹਉਮੈ ਦਾ ਹੋਣਾ ਬਹੁਤ ਜਰੂਰੀ ਹੈ ਪਰ ਇਸ ਨੂੰ ਮਨੋ ਕਰਕੇ ਨਿਮਰਤਾ ਦੇ ਅਧੀਨ ਰਖਣਾ ਚਾਹੀਦਾ ਹੈ ਅਤ ਮਾਇਆ ਨਾਲ ਆਫਰਕੇ 'ਅਹੰਕਾਰੀ' ਨਹੀ ਬਨਨ ਦੇਨਾ ਚਾਹੀਦਾ। ਹਉਮੈ ਸ਼ਖਸ਼ੀਅਤ ਦਾ ਇਕ ਜ਼ਰੂਰੀ ਅੰਗ ਹੈ ਅਤੇ ਉਹ ਮਨੁ ਦੀਆ ਪਸੁ ਬਿਰਤੀਆਂ (instinet) ਨੂੰ ਕਾਬੂ ਵਿਚ ਰਖਦੀ ਹੈ। ਪਰ ਬੰਦੇ ਦਾ ਇਹ ਬਰਤਾਉ ਕਿ ਜਿਥੇ ਚਾਰ ਬੰਦੇ ਜੁੜੇ ਓਥੇ ਆਪਣੀ ਬੀਤੀਆ ਹੀ ਸਣਾਈ ਜਾਣੀਆਂ ਅਤੇ ਹੋਰ ਕਿਸੇ ਨੂੰ ਕਹਿਣ ਦਾ ਮੌਕਾ ਹੀ ਨਾ ਦੇਣ ਇਕ ਰੋਗ ਸਮਝੋ।

ਅਸੀਂ ਸੁਖਮਨੀ ਸਾਹਿਬ ਵਿਚ ਲੜੀ ਫੜਲੀ ਹੈ ਗਾਉਣ ਦੀ ਮਹਿਮਾ ਦੀ ਜਿਸ ਵਿਚ ਗੁਰਬਾਣੀ ਦੇ ਗਾਉਣ/ ਉਚਾਰਣ ਨਾਲ ਜੀਵ ਆਤਮਾ ਦੀ ਮਲ ਧੋਈ ਜਾਂਦੀ ਹੈ। ਪਹਿਲਾਂ ਤੋਂ ਬਣੀ ਰਾਇ (Prejudice) ਦੀ ਥਾਂ ਹਰ ਇਕ ਵਿਸ਼ਾ ਵਸਤੂ ਨੂੰ ਉਸਦੇ ਗੁਣ/ਅਵਗੁਣ (Merits and Demerits) ਦੇ ਅਧਾਰ ਤੇ ਨਿਰਣਾ ਲੈ ਸਕਣ ਦੀ ਬਲ ਬੁਧੀ ਬਹਾਲ ਕਰਨੀ ਹੁੰਦੀ ਹੈ

ਗੁਣ ਗਾਵਤ ਤੇਰੀ ਉਤਰਸ ਮੈਲੁ ॥
ਬਿਨਸਿ ਜਾਇ ਹਉਮੈ ਬਿਖੁ ਫੈਲੁ ॥

ਬਿਖ ਫੈਲ ਦਾ ਭਾਵ ਕਿਸੇ ਮੁਆਮਲੇ ਨੂੰ ਅਪਣਾ ਜਾਤੀ ਵਿਚਾਰ ਦਾ ਮੁਆਮਲਾਂ (Prestige issue) ਬਣਾਕੇ ਉਸ

ਪਿਛੇ ਗਲਤ ਦੋਤ ਗਲਤ ਕੰਮਾ ਦਾ ਕੁਲੇਕਰ ਚਲਾ ਲੈਣਾ ਛੈ।

14) ਤਨੋ ਮਨੋਇਕ ਅਕਾਲ ਪੁਰਖ ਵਾਹਿਗੁਰੂ ਦੇ ਗੁਣ ਗਾਵੋ
ਜੋ ਬੇਅੰਤ ਹੈ ਅਤੇ ਭਾਗਾਵਾਲਾ ਹੈ :-

ਏਕਸ ਕੇ ਗੁਨ ਅਨੰਤ''
ਮਨਿ ਤਨਿ ਜਾਪ ਏਕ ਭਗਵੰਤ ॥ 19 (8)289

ਪਾਠਕ ਦਾ ਧਿਆਨ ਇਸ ਪਾਸੇ ਦੁਆਇਆ ਜਾਂਦਾ ਹੈ ਕਿ ਉਨੀਵੀ ਅਸਟਪਦੀ ਵਿੱਚ ਤਿਨ ਥਾ ਉਪਰੋਕਤ 12,13 ਅਤੇ 14 ਤੇ ਬਲ ਅਕਾਲ ਪੁਰਖ ਦੇ ਗੁਣ ਗਾਵਣ ਤੇ ਦਿਤਾ ਗਿਆ ਹੈ

ਪ੍ਰੋ: ਪਿਆਰਾ ਸਿੰਘ ਪਦਮ ਨੇ 'ਸੁਖਮਨੀ ਦਰਸ਼ਨ ਵਿਚ ਉਪਰੋਕਤ 19 ਵੀ ਪੌੜੀ ਦਾ ਸਾਰ ਅੰਸ਼ (ਪੰਨਾ 22-23) ਤੇ ਇਨ੍ਹਾਂ ਅਖਰਾਂ ਵਿਚ ਦਿੱਤਾ ਹੈ।

(19) ਗੁਰੂ ਦੀ ਸਿਖਿਆ ਦਾ ਸਾਰ ਇਹ ਹੈ ਕਿ ਪ੍ਰਭੂ ਦਾ ਸਿਮਰਨ ਅਮੁਲੀ ਵਸਤੂ ਹੈ ਤੇ ਵਿਸ਼ੇ ਵਿਕਾਰ ਭਸਮਾ ਭੂਤ ਹੋਣ ਵਾਲੇ ਛਿਨ-ਭੰਗਰ ਹਨ। ਇਸ ਕਰਕ ਨਾਮ ਦੋਲਤ ਇੱਕਤਰ ਕਰੋ, ਉਸ ਦੇ ਗੁਣ ਗ ਉ, ਇਹੋ ਕਾਇਆ ਕਲਪ ਕਰਨ ਵਾਲੀ ਵਿੱਧੀ ਹੈ। ਜੇ ਇਕ ਤੇ ਭਰਸਾ ਟਿਕਾਵੋਗੇ ਤਾਂ ਸਾਰੇ ਭੋਗ ਅਪਣੇ ਆਪ ਨਵਿਰਤ ਹੋ ਜਾਣਗੇ। ਇਹ ਧਨ ਇਹ ਖੁਸ਼ੀ ਤੇ ਇਹ ਪ੍ਰਭਤਾ ਸੱਭ ਨਾਮ ਦੀ ਹੀ ਬਰਕਤ ਹਨ ਇਸ ਕਰਕੇ ਇਕ ਪ੍ਰਭੂ ਦੀ ਯਾਦ ਹੀ ਜੀਵਨ ਦਾ ਆਨੰਦ ਦੇਣ ਵਾਲੀ ਹੈ।

ਗੁਣ ਗਾਵਤ ਤੇਰੀ ਉਤਰਸਿ ਮੈਲ ॥
ਬਿਨਸ ਜਾਇ ਹਉਮੈ ਬਿਖੁ ਫੈਲ ॥

ਹੋਇ ਅਚਿੰਤ ਬਸੈ ਸੁਖ ਨਾਲਿ ॥
ਸਾਸਿ ਗ੍ਰਸਿ ਹਰਿ ਨਾਮੁ ਸਮਾਲਿ ॥

'ਪਰਮ' ਦਾ ਵਿਸ਼ਵਾਸ਼ ਪ੍ਰਭੂ ਦੇ ਸਿਮਰਨ ਤੇ ਪ੍ਰਭੂ ਦੀ ਯਾਦ ਵਿਚ ਹੈ ਭਾਵੇ 'ਗੁਣ ਗਾਉ ਦਾ ਭੀ ਜਿਕਰ ਕੀਤਾ ਹੈ ।

(15) ਛੇਵੀ ਅਸ਼ਟਪਦੀ ਵਿਚ ਪਹਿਲਾਂ (ਪੰਨਾ 9 ਨੰ: 1) ਤੇਆ ਚੁਕਿਆ ਹੈ

'ਮਨ ਆਠ ਪਹਰ ਤਾ ਕਾ ਜਸ ਗਾਵੀਜੈ'

ਹੁਣ ਉਸੇ ਉਪਦੇਸ ਨੂੰ ਬਦਲਵੇ ਸ਼ਬਦਾ ਵਿਚ ਫਿਰ ਬਲ ਦੇਕੇ ਫੁਰਮਾਇਆ ਹੈ :-

ਸਦਾ ਸਦਾ ਪ੍ਰਭੂ ਕੇ ਗੁਣ ਗਾਵਉ"
ਸਾਸ ਸਾਸਿ ਪ੍ਰਭ ਤੁਮਹਿ ਧਿਆਵਹੁ ॥

16) ਜਿਸ ਗੁਰ ਸਿਖ ਨੇ ਸੰਗੀਤਕ ਉਚਾਰਨ ਨਾਲ ਇਕ ਨਿਮਖ ਲਈ ਭੀ ਜੇ ਵਿਸਮਾਦੀ ਅਵਸਥਾ ਮਾਨ ਲਈ ਤਾਂ ਉਹ ਦੋਬਾਰਾ ਕੋਸ਼ਿਸ ਕਰਨ ਤੇ ਭੀ ਉਹੀ ਨਾਮ ਖੁਮਾਰੀ ਦਾ ਸਵਾਦ ਲੈ ਸਕੇਗਾ ਅਤੇ ਬਾਰ-2 ਲੈਦਾ ਰਹੇਗਾ ਤੇ ਉਸ ਦਾ ਮਨ ਨਿਰ ਇਛਤ ਹੋ ਜਾਵੇਗਾ । ਜੇ ਕੋਈ ਮੰਗ ਹੀ ਨਹ ਰਹੀ ਤਾਂ ਮੰਗਾ ਪੂਰੀਆ ਜਾ ਨਾ ਪੂਰੀਆ ਹੋਣ ਦਾ ਸਵਾਲ ਹੀ ਕਿਥੇ ਰਹਿ ਗਿਆ ।

ਉਪਰੋਕਤ ਨੰ: 15 ਤੇ 16 ਵਿਚ 20 ਵੀ ਅਸਟਪਦੀ ਦਾ ਸਾਰ ਅੰਸ ਦੇਂਦਿਆ ਲਿਖਦਾ ਹੈ :-

"ਗੁਰੂ ਨੂੰ ਪਾਕੇ ਜਾ ਗੁਰੂ ਦੀ ਸਿਖਿਆ ਮਾਤਰ ਹਾਸਲ ਕਰਕੇ ਗੱਲ ਮੁਕਨਹੀਂ ਜਾਂਦੀ ਸਗੋ ਸਾਹਿਬ ਇਹ ਸਮਝਾਉਦੇ

ਹਨ ਕਿ ਉਸ ਪ੍ਰਭੂ ਅੱਗੇ ਆਤਮ ਸਮਰਪਨ ਕਰ ਕੇ ਸਾਡਾ ਕੰਮ ਜੋਦੜੀ ਕਰਨਾ ਹੈ ਅਤੇ ਇਸ ਬਨਤੀ ਨੂੰ ਫਲ ਲਾਉਣਾ ਉਸਦੀ ਅਪਣੀ ਮਰਜੀ ਹੈ । ਇਸ ਕਰਕੇ ਇਸ ਅਸਟਪਦੀ ਵਿਚ ਸ਼ਰਣ ਪੈਣ ਅਤੇ ਨਾਮ ਦਾਨ ਮੰਗਣ ਦੀ ਬਾਰ ਬਾਰ ਤਾਕੀਦ ਹੈ ।

ਜਾਚਕ ਜਨੁ ਜਾਚੈ ਪ੍ਰਭ ਦਾਨ ॥
ਕਰ ਕਿਰਪਾ ਦੇਵਹੁ ਹਰਿ ਨਾਮ ॥
ਸਾਧ ਜਨਾ ਕੀ ਮਾਗਉ ਧੂਰਿ ॥
ਪਾਰ ਬ੍ਰਹਮ ਮੇਰੀ ਸਰਧਾ ਪੂਰਿ ॥
ਸਦਾ ਸਦਾ ਪ੍ਰਭ ਕੇ ਗੁਨ ਗਾਵਉ ।
ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥

20 (1) 290

ਉਹ ਕਿਉਂ ਭੁਲੇ ਜੋ ਜਿੰਦਗੀ ਦੀ ਵੀ ਜਿੰਦ ਜਾਨ ਹੈ । ਇਸ ਕਰਕੇ ਸੱਜਣਾਂ ਸੰਗੀਆਂ ਨੂੰ ਵੀ ਇਹੋ ਦ੍ਰਿੜ ਕਰਾਇਆ ਹੈ, ਕਿ ਕੇਵਲ ਸਿਮਰਨ ਵਿੱਚ ਲਗੇ ਰਹੋ ।

ਸਾਜਨ ਸੰਤੁ ਕਰਹੁ ਇਹ ਕਾਮ ॥
ਆਨ ਤਿਆਗਿ ਜਪਹੁ ਹਰਿ ਨਾਮ ॥

20 (4) 290

ਉਹ ਪ੍ਰਭੂ ਬਖਸਿੰਦ ਹੈ, ਅਨਾਥਾਂ ਦਾ ਨਾਥ ਸਰਬ ਪ੍ਰਿਤ ਪਾਲਕ ਹੈ । ਉਸਦੇ ਗੁਣ ਗਾਉਨ ਨਾਲ ਮੁਕਤੀਆਂ ਤੇ ਬੈਕੁੰਠ ਵਿਚੇ ਆ ਜਾਂਦੇ ਹਨ । ਰਾਜ ਭਾਗ ਤੇ ਹਰ ਚੰਗਾ ਖਾਣਾ ਪਹਿ-ਨਣ, ਰਹਿਣ ਸਹਿਣ ਐਸ਼ਵਰਯ ਹਭ ਉਸੇ ਦੀ ਮਿਹਰ ਹੈ । ਇਸ ਕਰਕੇ ਉਸਨੂੰ ਮਨ ਵਿਚ ਵਸਾਉਣਾ ਬੁਨਿਆਦੀ ਗੱਲ ਹੈ ।

'ਪਦਮ' ਦਾ ਦ੍ਰਿੜ ਵਿਸ਼ਵਾਸ ਇਸ ਬਾਰੇ ਕੀ ਹੈ ਪਾਠਕ ਆਪੇ ਹੀ ਫੈਸਲਾ ਕਰ ਲਵੇ ।

(17) ਜਿਸਨੂੰ ਚਾਹੇ ਪ੍ਰਮਾਤਮਾ ਆਪਣੇ ਨਾਲ ਮਿਲਾ ਲਵੇ ਅਪਨਾ ਅਨੁਭਵ ਕਰਾ ਦੇਵੇ ਤੇ ਫੇਰ ਉਹ ਭਗਤੀ ਵਜੋਂ ਅਕਾਲ ਪੁਰਖ ਦੇ ਗੁਨ ਗਾਵੇਗਾ ।

ਜਿਸ ਭਾਵੈ ਤਿਸੁ ਲਏ ਮਿਲਾਏ ॥
ਭਗਤਿ ਕਰਹਿ ਹਰਿ ਕੇ ਗੁਨ ਗਾਇ ॥
22 (3) 292

(18) ਸਾਧਿ ਸੰਗਤ ਵਿੱਚ ਮਿਲਕੇ ਅਕਾਲ ਪੁਰਖ ਦੇ ਗੁਨ ਗਾਵਹੁ ਅਤੇ ਪਰਮ ਆਨੰਦ ਮਾਣੋ ।

ਸਾਧਿ ਸੰਗ ਮਿਲਿ ਕਰਹੁ ਆਨੰਦ ॥
ਗੁਨ ਗਾਵਹੁ ਪ੍ਰਭ ਪ੍ਰਮਾਨੰਦ ॥ 22 (5) 293

ਉਪਰ ਦਿਤੇ ਨੰ : 17 ਤੇ 18 ਦੇ ਵਿਚਾਰਾਂ ਦਾ ਅਧਾਰ ਸੁਖਮਨੀ ਸਾਹਿਬ ਦੀ 22ਵੀਂ ਅਸ਼ਟਪਦੀ ਹੈ ਜਿਸ ਬਾਰੇ 'ਪਦਮ' ਦੇ ਵਿਚਾਰ ਇਹ ਹਨ :

" (22) ਉਹ ਸਰਬ ਵਿਆਪਕ ਹੋ ਕੇ ਸਾਰੀ ਸ੍ਰਿਸਟੀ ਵਿੱਚ ਹੈ । ਉਹ ਆਪਣੇ ਕਰਤਵਾਂ ਤੋਂ ਵੀ ਜਾਣੂ ਹੈ, ਹਰ ਜੀਅ ਜੰਤ ਦੀ ਪਤਿਪਾਲਣਾ ਕਰਦਾ ਹੈ ਤੇ ਅੰਤਰਜਾਮੀ ਹੋ ਕੇ ਸਭ ਦੇ ਦਿਲ ਦੀ ਜਾਣਦਾ ਹੈ । ਜਿਸਨੂੰ ਉਸ ਦੇ ਹੁਕਮ ਦੀ ਸੋਝੀ ਹੋ ਗਈ ਤੇ ਜਿਸ ਅੰਦਰ ਉਹ ਵਸ ਗਿਆ ਉਹ ਨਿਰਵੈਰ ਹੋ ਜਾਂਦਾ ਹੈ, ਲੋਕ ਪਰਲੋਕ ਸੰਵਾਰ ਲੈਂਦਾ ਹੈ । ਜੋ ਵੀ ਕੋਈ ਨਿਰਭੈ ਹਸਤੀ ਦਾ ਧਿਆਨ ਧਰਦਾ ਹੈ ਉਹ ਖੁਦ ਨਿਰਭੈ ਹੋ

ਜਾਂਦਾ ਹੈ ।

ਨਿਰਭਉ ਜਪੈ ਸਗਲ ਭਉ ਮਿਟੈ ॥
ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥

ਨਿਰਭੈ ਦੀ ਅਵਸਥਾ ਸੁਤੰਤਰਤਾ ਦੀ ਅਵਸਥਾ ਹੈ ਤੇ ਇਸ ਨਾਲ ਮਨੁਖ ਦਾ ਰਤਬਾ ਉਚਾ ਹੁੰਦਾ ਹੈ । ਸਿਮਰਨ ਵਿਚ ਮਗਨ ਵਿਅਕਤੀ ਅਮਰ ਪਦਵੀ ਪਾ ਲੈਂਦਾ ਹੈ ਤੇ ਕਾਲ ਭੀ ਉਸਨੂੰ ਭੈ ਭੀਤ ਨਹੀਂ ਕਰ ਸਕਦਾ :

ਜਿਸ ਮਨਿ ਬਸੈ ਸੋ ਹੋਤ ਨਿਹਾਲ ।
ਤਾ ਕੈ ਨਿਕਟ ਨ ਆਵਤ ਕਾਲ ॥
ਅਮਰ ਭਏ ਅਮਰਾ ਪਦ ਪਾਇਆ ॥
ਸਾਧ ਸੰਗ ਨਾਨਕ ਹਰਿ ਧਿਆਇਆ ॥ ੮ ॥ "

'ਪਦਮ' ਸੁਖਮਨ ਅਵਸਥਾ ਦੇ ਨਿਸ਼ਾਨੇ ਸਮਝਨ ਤੋਂ ਕਿਤਨੀ ਵਿਥ ਤੇ ਹੈ ਪਾਠਕ ਆਪੇ ਹੀ ਅਨੁਮਾਨ ਲਾ ਲਵੇ :

(19) ਹੁਣ ਸੁਖਮਨੀ ਸਾਹਿਬ ਵਿੱਚ ਕੇਵਲ 24ਵੀਂ ਅਸ਼ਟਪਦੀ ਬਾਬਤ ਨਿਰਣਾ ਲੈਣਾ ਬਾਕੀ ਰਹਿ ਗਿਆ ਹੈ ਜਿਸ ਵਿਚੋਂ ਇਸ ਲੇਖ ਦਾ ਸਿਰਲੇਖ ਲਿਆ ਗਿਆ ਹੈ ਅਤੇ ਇਸ ਬਾਬਤ 'ਪਦਮ' ਦੇ ਵਿਚਾਰ ਆਰੰਭ ਵਿੱਚ ਹੀ ਦਿੱਤੇ ਜਾਂਦੇ ਹਨ :

" (24) ਅੰਤਮ ਅਸ਼ਟਪਦੀ ਵਿੱਚ ਸਵੈ ਪੂਰਨਤਾ ਦਾ ਗੀਤ ਗਾਇਆ ਗਿਆ ਹੈ ਕਿ ਅਸਾਂ ਪੂਰਨ ਪੁਰਖ ਦਾ ਆਦਰਸ਼ ਸਨਮੁਖ ਰਖਕੇ ਤੇ ਪਰਿ ਪੂਰਨ ਪਰਮਾਤਮਾ ਦੇ ਗੁਣ ਗਾ ਗਾ ਕੇ ਜੀਵਨ ਦੀ ਸਪੂਰਨਤਾ ਪਾ ਲਈ । ਗੁਰੂ ਦਾ ਸਿਖਿਆ

ਦਾ ਸਾਰ ਇਹ ਹੈ, ਪਾਰਬ੍ਰਹਮ ਨੂੰ ਆਪਣੇ ਨਿਕਟ ਵਸਦਾ ਜਾਣਿਆ ਜਾਵੇ ਫਿਰ ਕਿਸੇ ਭੁਲ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ।

ਗੁਰੂ ਸਿਧਾਂਤ ਵਿੱਚ ਹਰਿ ਸਿਮਰਨ ਹੀ ਸਰੇਸ਼ਟ ਸਾਧਨ ਹੈ। ਇਸ ਸਿਧਾਂਤ ਨੂੰ ਜੋ ਵੀ ਪਰਵਾਨ ਕਰਦਾ ਹੈ ਉਹ ਦੁਖ ਰੋਗਾਂ ਤੇ ਸੰਕਟਾਂ ਤੋਂ ਪਾਰ ਉਤਰ ਜਾਂਦਾ ਹੈ। ਸੋ 'ਸੁਖਮਨੀ-ਸਹਿਜ ਗੋਬਿੰਦ ਗੁਨ ਨਾਮ' ਹੀ ਹੈ। ਇਸਦੇ ਨਾਮ ਨਾਲ ਹੀ ਮਨੁਖ ਦੇ ਸੰਕਟ ਕੱਟੇ ਜਾਂਦੇ ਹਨ ਤੇ ਪਰਮ ਆਨੰਦ ਦੀ ਪ੍ਰਾਪ-ਤੀ ਹੁੰਦੀ ਹੈ। ਅੰਤ ਵਿੱਚ ਫਿਰ ਨਾਮ ਜਪਣ ਵਾਲੇ ਦੀ ਮਹਿਮਾ ਦੁਹਰਾਈ ਹੈ।

ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥
ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥
ਦੁਲਭ ਦੇਹ ਤਤਕਾਲ ਉਧਾਰੈ ॥
ਨਿਰਮਲ ਸੋਭਾ ਅੰਮ੍ਰਿਤ ਤਾਕੀ ਬਾਨੀ ॥
ਏਕੁ ਨਾਮੁ ਮਨ ਮਾਹਿ ਸਮਾਨੀ ॥
ਦੂਖ ਰੋਗ ਬਿਨਸੇ ਭੈ ਭਰਮ ॥
ਸਾਧ ਨਾਮ ਨਿਰਮਲ ਤਾਕੇ ਕਰਮ ॥
ਸਭ ਤੇ ਊਚ ਤਾਕੀ ਸੋਭਾ ਬਨੀ
ਨਾਨਕ ਇਹ ਗੁਣਿ ਨਾਮ ਸੁਖਮਨੀ ॥ ੮ ॥ ੨੪ ॥

ਲੇਖਕ ਨੇ ਸੁਖਮਨੀ ਸਾਹਿਬ ਬਾਬਤ ਕੁਝ ਮੁਢਲੀ ਜਾਣ-ਕਾਰੀ ਦਿੰਦੇ ਹੋਏ ਪਿਛੇ ਪੰਨਾ 9 ਤੇ ਇਹ ਅੰਕਤ ਕੀਤਾ ਹੈ:

**(5) 24ਵੀਂ ਅਸ਼ਟਪਦੀ ਵਿੱਚ ਸਾਰੀ ਸੁਖਮਨੀ ਦਾ**

ਸਾਰ ਅੰਸ਼ ਹੈ ਅਤੇ 24ਵੀਂ ਅਸ਼ਟਪਦੀ ਦੇ ਆਰੰਭਕ ਸਲੋਕ ਵਿੱਚ 24ਵੀਂ ਅਸ਼ਟਪਦੀ ਦਾ ਸਾਰ ਅੰਸ਼ ਹੈ।''

ਸਲੋਕ ਇਹ ਹੈ :

ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥
ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥ ੧ ॥

ਇਸ ਸਲੋਕ ਵਿੱਚ ਦਿੱਤੇ ਗੁਰ ਉਪਦੇਸ਼ ਦੇ ਠੀਕ ਅਨੁਭਵ ਲਈ ਇਸ ਤੋਂ ਪਹਿਲਾਂ ਕੁਝ ਅਸ਼ਟਪਦੀਆਂ ਵਿੱਚ ਦਿੱਤੇ ਗੁਰ ਉਪਦੇਸ਼/ਉਪਦੇਸ਼ਾਂ ਨੂੰ ਧਿਆਨ ਵਿੱਚ ਲਿਆਉਣਾ ਬਹੁਤ ਹੀ ਜ਼ਰੂਰੀ ਹੈ ਤਦ ਹੀ ਸ਼ਬਦ 'ਆਰਾਧਿਆ' ਦੇ ਸਹੀ ਅਰਥ ਸਮਝ ਵਿੱਚ ਆ ਸਕਨਗੇ। ਇਕੋ ਤੁਕ ਵਿਚਾਰ ਅਧੀਨ ਲਿਆਈਏ।

ਬਡਭਾਗੀ ਤੇ ਜਨ ਜਗ ਮਾਹਿ ॥
ਸਦਾ ਸਦਾ ਹਰਿ ਕੇ ਗੁਨ ਗਾਹਿ ॥

14 (3) 281

ਜੋ ਗੁਰਮੁਖਿ ਜਦੋਂ ਸੁਕ੍ਰਿਤ ਕਰਦਿਆਂ ਸੁਰਤਿ ਵਿਹੂਣੀ ਮਹਿਸੂਸ ਕਰੇ ਅਤੇ ਉਸਨੂੰ ਗੁਰਬਾਣੀ ਰਾਹੀਂ ਅਕਾਲ ਪੁਰਖ ਦੇ ਗੁਣ ਗਾਉਣ ਵਿੱਚ ਲਾਉਂਦਾ ਹੈ ਉਹ ਵਡਭਾਗੀ ਹੈ।

ਸੋ ਇਸ ਸਲੋਕ ਦੇ ਅਰਥ ਬਨੇ :

ਮੈਂ ਪੂਰੇ ਮਾਲਕ, ਅਕਾਲ ਪੁਰਖ ਜਿਸਦਾ ਨਾਮ ਭੀ ਪੂਰਾ ਹੈ ਉਸਦੀ ਆਰਾਧਨਾ ਕੀਤੀ ਹੈ ਤੇ ਉਸਨੂੰ ਅਨਭਵ ਰਾਹੀਂ ਪਾ ਲਿਆ ਹੈ ਅਤੇ ਮੈਂ ਪਹਿਲਾਂ ਵਾਂਗ ਹੀ ਹੁਣ ਭੀ ਅਕਾਲ ਪੁਰਖ ਦੇ ਹੀ ਗੁਣ ਗਾਉਂਦਾ ਹਾਂ।

ਪਾਠਕ ਲਈ ਇਹ ਨੋਟ ਕਰਨ ਦੀ ਗੱਲ ਹੈ ਕਿ ਅਕਾਲ ਪੁਰਖ ਦੇ ਅਨੁਭਵ ਪ੍ਰਾਪਤੀ ਦਾ ਵਾਹਿਦ (Sole ) ਭਗਤੀ ਦਾ ਵਸੀਲਾ ਅਕਾਲ ਪੁਰਖ ਦੇ ਗੁਣ ਗਾਉਣੇ/ਰਸਮਈ ਉਚਾ-ਰਣ ਹੈ ਅਤ ਜੋ ਬਾਕੀ ਰਹਿੰਦੇ ਜੀਵਨ ਵਿੱਚ ਭੀ ਜਾਰੀ ਰੱਖਣਾ ਜਰੂਰੀ ਹੈ, ਅਨੁਭਵ ਪ੍ਰਾਪਤੀ ਪਿਛੋਂ ਛਡਨਾ ਨਹੀਂ। ਗੁਰਸਿਖ ਲਈ ਜੀਵਨ ਦਾ ਨਿਸ਼ਾਨਾ ਜੀਵਨ-ਮੁਕਤਿ ਅਵ-ਸਥਾ ਵਿੱਚ ਵਿਚਰਨਾ ਹੈ ਜਿਥੇ ਮਨ-ਸੁਖ ਮਨ-ਸਦਾ ਸੁਖ ਅਵਸਥਾ ਵਿੱਚ ਜੀਵਨ ਬਤੀਤ ਕਰਦਾ ਹੈ। ਉਥੇ ਮਨ ਦੁਨਿ-ਆਵੀ ਦੁਖਾਂ (ਨਿਰਾਸ਼ਾਵਾਂ) ਨੂੰ ਦੁਖ ਮਹਿਸੂਸ ਨਹੀਂ ਕਰਦਾ। ਇਨ੍ਹਾਂ ਨੂੰ ਜਿੰਦਗੀ ਦੇ ਡਰਾਮੇ ਦਾ ਭਾਗ ਹੀ ਸਮਝਦਾ ਹੈ। ਉਸਦਾ ਮਨ ਸੋਧਿਆ ਗਿਆ ਹੁੰਦਾ ਹੈ।

ਭਾਈ ਸਾਹਿਬ ਅਰਦਮਨ ਸਿੰਘ ਬਾਗੜੀਆਂ ਇਸ ਸੰਨਬੰਧ ਵਿਚ ਆਪਣੇ ਵਿਚਾਰ ਆਪਣੇ ਲੇਖ One Guru One movement (2) ਵਿੱਚ ਲਿਖਦੇ ਹਨ :

"The first brick which the first Nanak laid of his teachings and dissemination of khowledge was in poetry and music,

Both of these reached a stage of perfection during time of his nine successors, untouched and unparalleled so far. Moreover, in Sikhism Satguru has laid down music (Kirtan) as the only and sole form of worship.

---

(2) ਪ੍ਰਕਾਸ਼ਕ ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਦੂਜੀ ਵਾਰ ਮਾਰਚ 1978 ਪੰਨਾ 114

ਇਸੇ ਦਾ ਪੰਜਾਬੀ ਉਲੱਥਾਂ ਹੈ (1)

"ਗੁਰੂ ਨਾਨਕ ਜੀ ਵਲੋਂ ਗੁਰ ਸਿਖੀ ਦੇ ਉਪਦੇਸ਼ ਤੇ ਪ੍ਰਚਾਰ ਮਹਿਲ ਨੂੰ ਲਗਾਈ ਪਹਿਲੀ ਇਟ ਕਾਵਯ ਕਲਾ ਅਤੇ ਸੰਗੀਤ ਦੀ ਸੀ। ਉਨ੍ਹਾਂ ਪਿਛੋਂ ਆਉਣ ਵਾਲੇ ਨੌ ਗੁਰੂ ਸਾਹਿਬਾਨ ਦੇ ਸਮੇ ਅੰਦਰ ਅੰਦਰ ਕਾਵਯ ਤੇ ਸੰਗੀਤ ਕਲਾ ਸਿਖਰ ਤੇ ਪੁਜ ਗਈਆਂ ਜਿਸਦੀ ਸਾਨੀ ਤੇ ਪਹੁੰਚ ਦੀ ਮਿਸਾਲ ਹੁਣ ਤਕ ਨਹੀਂ ਮਿਲਦੀ। ਏਨਾ ਹੀ ਨਹੀ ਸਗੋਂ ਸਤਿਗੁਰ ਜੀ ਵਲੋ ਕੇਵਲ ਕੀਰਤਨ ਨੂੰ ਹੀ ਪ੍ਰਭੂ ਪੂਜਾ ਦਾ ਸਾਧਨ ਵਾਹਿਦ ਕਰਾਰ ਦਿੱਤਾ ਗਿਆ ਹੈ।"

ਉਪ੍ਰੋਕਤ ਹਵਾਲਿਆ ਦੇ ਪੜ੍ਹਣ ਪਿਛੋਂ ਭੀ ਜੇ ਪਾਠਕ ਨੂੰ ਪੂਰਵ ਵਿਚਾਰਾ (Pre-judice) ਦੀ ਜਕੜ ਕਾਰਣ ਆਪਣੇ ਮਨ ਨੂੰ ਨਿਸਚਾ ਕਰਾਉਣਾ ਔਖਾ ਹੋਵੇ ਕਿ ਗੁਰਮਤਿ ਵਿੱਚ ਭਗਤੀ ਦਾ ਕੇਵਲ ਸਾਧਨ 'ਪੂਰੇ ਕੇ ਗੁਨ ਗਾਉ' ਹੀ ਹੈ ਤਾਂ ਇਸਨੂੰ ਪ੍ਰਮੁਖ ਸਾਧਨ ਵਜੋ ਨਿਸਚੇ ਬਣਾਏ ਬਗੈਰ ਭਉਜਲ ਪਾਰ ਨਹੀ ਕੀਤਾ ਜਾਨਾ।

ਮਨ ਮੂਰਖ ਅਜਹੂ ਨਹ ਸਮਝਤ
ਸਿਖ ਦੈ ਹਾਰਿਓ ਨੀਤ ॥
ਨਾਨਕ ਭਉਜਲ ਪਾਰਿ ਪਰੈ
ਜਉ ਗਾਵੈ ਪ੍ਰਭ ਕੇ ਗੀਤ। (12)

ਪਾਠਕ ਦੇ ਮਨ ਵਿੱਚ ਇਹ ਝੌਖਲਾ ਉਠਨਾ ਭੀ ਸੁਭਾਵਿਕ ਹੀ ਹੈ ਕਿ ਮੰਨ ਲਿਆ ਕਿ ਗੁਰਮਤਿ ਵਿੱਚ ਭਗਤੀ ਦਾ ਕੇਵਲ ਪ੍ਰਮੁਖ ਸਾਧਨ 'ਪੂਰੇ ਕੇ ਗੁਨ ਗਾਓ' ਹੀ ਹੈ ਜਿਸ ਲਈ ਜੇ ਦੋ ਹਾਰਮੋਨੀਅਮ ਦੇ ਵਜੰਤਰੀ ਤੇ ਇਕ ਜੋੜੀ

ਵਾਲਾ ਹੋਵੇ ਤਾ ਹੀ ਕੀਰਤਨ ਕੀਤਾ ਜਾ ਸਕਦਾ ਹੈ ਜਿਸ ਲਈ ਬਹੁਤ ਸਾਧਨਾ ਦੀ ਭੀ ਲੋੜ ਹੈ। ਪਰ ਵੀਰੋ ਗੁਰੂ ਨਾਨਕ ਦੇਵ ਸਾਹਿਬ ਵੇਲੇ ਤਾਂ ਸੰਗਤੀ ਕੇਵਲ 'ਰਬਾਬ' ਦੀ ਹੀ ਸੀ ਜਿਸਨੇ ਇਸ ਕਰਾਂਤੀ ਕਾਰ ਧਰਮ ਦੀ ਪੱਕੀ ਨੀਹ ਰਖੀ ਸੀ। ਉਹ ਗੁਰਸਿਖ ਵਡਭਾਗੀ ਹਨ ਜੋ ਕੀਰਤਨ ਰਾਹੀਂ 'ਸਹਿਜ ਆਨੰਦ' ਅਵਸਥਾ ਮਾਨਨ ਦੇ ਰਾਹ ਲੱਗ ਗਏ ਹਨ ਪਰ ਗੁਰਮਤਿ ਤਾਂ ਜਨ ਸਮੂਹ ਨੂੰ ਆਸ਼ਾਵਾਦੀ ਬਣਾਉਣ ਦਾ ਪ੍ਰਯੋਜਨ ਹੈ। ਸੋ ਵੀਰੋ ਗੁਰਬਾਣੀ ਦਾ ਪਾਠ ਉਚਾਰਣ ਕਰਕੇ ਲੱਗ ਜਾਵੋ ਜਿਸ ਦੀ ਲੇਅ (ਆਵਾਜ਼) ਘੱਟੋ ਘੱਟ ਇਤਨੀ ਹੋਵੇ ਜੋ ਤੁਹਾਡੇ ਆਪਣੇ ਕੰਨਾ ਦੀ ਪਕੜ ਵਿਚ ਹਵੇ ਤਾਕਿ ਤੁਹਾਡੀ ਆਪਣੀ ਸੁਰਤੀ ਤੁਹਾਡੇ ਆਪਣੇ ਗੁਰਬਾਣੀ ਉਚਾਰਨ ਦੀ ਨਿਗਰਾਨੀ ਵਿੱਚ ਰੁਝ ਜਾਵੇ ਅਤੇ ਤੁਹਾਨੂੰ ਸ਼ੁਧ ਉਚਾਰਨ ਵਿੱਚ ਆਈ ਤਰੁਟੀ ਸਮਝਾ ਸਕੇ। ਐਸੀ ਸੂਚਨਾ ਮਿਲਣ ਤੇ ਵਾਹਿਗੁਰੂ-ਵਾਹਿਗੁਰੂ ਦਾ ਉਚਾਰਨ ਕਰਕੇ ਅਸ਼ੁਧ ਤਕ ਦਾ ਦੋਬਾਰਾ ਉਚਾਰਨ ਕਰੋ ਅਤੇ ਜਦ ਤੁਹਾਡੀ ਆਪਣੀ ਸੁਰਤਿ ਉਸਨੂੰ ਪਾਸ ਕਰ ਦੇਵ

---

(1) ਨਾਨਕ ਨਿਰਮਲ ਪੰਥ ਚਲਾਇਆ ਲੇਖਕ ਭਾਈ ਨਰੈਣ ਸਿੰਘ ਐਮ: ਏ: ਪੰਨਾ 194 ਦੂਜੀ ਵਾਰ ਸਤੰਬਰ 1984 ਅਤ ਗੁਰੂ ਨਾਨਕ ਮਿਸ਼ਨ ਸੀਰੀਜ਼ ਟ੍ਰੈਕਟ ਨੂੰ 261 ਪੰਨਾ ॥ ਪਹਿਲੀ ਵਾਰ ਸਤੰਬਰ 1984 ਦੋਵੇ ਪ੍ਰਕਾਸ਼ਨ ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਦੇ ਹਨ।

ਤਾਂ ਪਾਠ ਪੜ੍ਹਨਾ ਅੱਗੇ ਜਾਰੀ ਕਰੋ। ਇਸ ਤਰਾਂ ਤੁਹਾਡੀ ਸੁਰਤਿ ਦੁਖਤ ਯਾਦਾਂ ਜਾਂ ਸੁਆਰਥਕ ਮਾਇਆ ਜੋੜਨ ਵਿਚ ਹਰ ਵੇਲੇ ਲੀਣ/ਮਗਨ ਹੋਣ ਦੀ ਥਾਂ ਘਟੋ ਘਟ ਪਾਠ ਕਰਨ ਦੇ ਸਮੇ ਤਾਂ ਪ੍ਰਮਾਰਥ ਵਲ ਰੁਝ ਜਾਵੇਗੀ ਜਿਸ ਨਾਲ ਅਵਸ਼ਕ ਹੀ ਮਨ ਸੁਖੀ ਮੈਹਸੂਸ ਕਰੇਗਾ।

ਪਾਠਕ ਦੇ ਮਨ ਵਿੱਚ ਇਕ ਹੋਰ ਤੌਖਲਾ ਕਿ ਪਾਠ ਤਾਂ ਉਦੋਂ ਕਰਨਾ ਚਾਹੀਦਾ ਹੈ ਜਦੋ ਮਨ ਆਸ਼ਾਵਾਦੀ ਹੋਵੇ ਠੀਕ ਨਹੀਂ। ਗੁਰਵਾਕ ਹਨ

(1) ਮੇਰਾ ਪ੍ਰਭ ਮਉਲਿਆ ਸਦ ਬਸੰਤ।
ਇਹੁ ਮਨ ਮਉਲਿਆ
ਗਾਇ ਗੁਣ ਗੋਬਿੰਦ ॥੧॥ ਰਹਾਉ।

ਬਸੰਤ, 3, 1173

(2) ਐਸੀ ਰਵਤ ਰਵਹੁ ਮਨ ਮੇਰੇ,
ਹਰ ਚਰਣੀ ਚਿਤ ਲਾਈ।
ਬਿਸਮ ਭਏ ਗੁਣ ਗਾਇ ਮਨੋਹਰ,
ਨਿਰਭਉ ਸਹਿਜ ਸਮਾਈ ॥੩।
ਹਿਰਦੈ ਨਾਮ ਸਦਾ ਧੁਨਿ ਨਿਹਚਲ
ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭ ਕੋਈ ਨਿਰਧਨ
ਸਤਿਗੁਰ ਬੂਝ ਬੁਝਾਈ ॥੪॥
ਪ੍ਰੀਤਮ ਪ੍ਰਾਨ ਭਏ ਸੁਨ ਸਜਨੀ
ਦੂਤ ਮੂਏ ਬਿਖ ਖਾਈ ॥
ਜਬ ਕੀ ਉਪਜੀ ਤਬ ਕੀ ਤੈਸੀ
ਰੰਗਲ ਭਈ ਮਨਿ ਭਾਈ ॥੫॥

ਸਹਿਜ ਸਮਾਧਿ ਸਦਾ ਲਿਵ ਹਰਿ ਸਿਉ
ਜੀਵਾ ਹਰਿ ਗੁਨ ਗਾਈ ॥
ਗੁਰ ਕ ਸਬਦ ਰਤਾ ਬੈਰਾਗੀ
ਨਿਜ ਘਰਿ ਤਾੜੀ ਲਾਈ ॥੯ ।
ਸਾਰੰਗ ਅਸਟਪਦੀ ਮ: ੧ ਘਰ ੧ 1232
ਹਰਿ ਬਿਨ ਕਿਉ ਜੀਵਾ ਮੇਰੀ ਮਾਇ

(3) ਹਰਿ ਜਨ ਗੁਨ ਗਾਵਤ ਹਸਿਆ ॥
ਹਰਿ ਹਰਿ ਭਗਤ ਬਨੀ ਮਤਿ ਗੁਰਮਤਿ,
ਧੁਰ ਮਸਤਕਿ ਪ੍ਰਭ ਲਿਖਿਆ ॥੧॥ ਰਹਾਉ ।
ਕਲਿਆਨ੪, 1319

ਕੁਝ ਪਾਠ ਾ ਦੇ ਮਨਾ ਵਿੱਚ ਇਹ ਤੌਖਲਾ ਹੋਵੇਗਾ ਕਿ ਕੀਰਤਨੀਏ ਨੂੰ ਸ਼ਬਦ ਸਮੇ ਦੇ ਰਾਗਾਂ ਵਿੱਚੋ ਹੀ ਚੁਣਕੇ ਗਾਉਣੇ ਚਾਹੀਦੇ ਹਨ ਤਾ ਕਿ ਸੰਗਤ ਦੇ ਮਨਾਂ ਤੇ ਉਨਾਂ ਵਿਚ ਆਏ ਉਪਦੇਸ਼ ਨਾਲ ਵਿਸਮਾਦੀ ਹੋਵਨ ਲਈ ਵੱਧ ਤੋ ਵੱਧ ਸਹਾਇਤਾ ਮਿਲੇ ਪਰ ਉਨਾਂ ਦੇ ਖਿਆਲ ਅਨੁਸਾਰ ਨਿਜੀ ਪਾਠ ਕਰਨ ਵੇਲੇ ਇਹ ਜ਼ਰੂਰੀ ਨਹੀ । ਜੋ ਪਾਠਕ ਪੰਨਾ 21 ਤੇ ਦੱਸੀ ਵਿਧੀ ਅਨੁਸਾਰ ਉਚਾਰਨ ਕਰਕੇ ਪਾਠ ਕਰੇਗਾ ਉਹ ਜ਼ਰੂਰ ਰਾਗ ਵਿੱਚ ਬਾਣੀ ਹੋਣ ( ਭਾਵ ਸੁਰੀਲਾ ਪਨ) ਦਾ ਲਾਹਾ ਖਟੇਗਾ ।

ਸ੍ਰੋਮਣੀ ਗੁ: ਪ੍ਰ: ਕਮੇਟੀ ਅੰਮ੍ਰਿਤਸਰ ਵਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਡ ਅੱਡ ਅਖਰਾਂ ਵਿੱਚ ਦੋ ਭਾਗਾਂ ਵਿੱਚ ਛਾਪੀਆ 'ਸੈਂਚੀਆ' ਬਹੁਤ ਸਹਾਈ ਹਨ ਅਤੇ ਮੁਲ ਭੀ ਫੀ ਸੈਟ ਦਾ 80 ਰੁਪਏ ਹੀ ਹੈ ਜਾਂ ਉਸੇ ਸੰਸਥਾ ਦਾ

ਛਾਪਿਆ 'ਸ਼ਬਦਾਰਥ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚਾਰ ਸੈਂਚੀਆ ਵਿੱਚ ਕੀਮਤ ਮੁਕੰਮਲ ਸੈਟ 120/ ਰੁਪਏ ਜਿਸ ਵਿੱਚ ਹਰ ਪੰਨੇ ਦੇ ਸਾਮਨੇ ਹੀ ਔਖੇ ਸ਼ਬਦਾਂ ਦੇ ਅਰਥ/ ਭਾਵ ਅਰਥ ਭੀ ਦਿੱਤੇ ਹੋਏ ਹਨ ਲਾਹਾ ਲੈਣ ਲਈ ਵਰਤਿਆ ਜਾ ਸਕਦਾ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਅਠੇ ਪਹਿਰ ਹਰ ਸਮੇ ਲਈ ਰਾਗਾਂ ਵਿਚ ਬਾਣੀ ਉਪਲਭਦ ਹੈ ਜਿਸਦਾ ਵੇਰਵਾ ਇਸ ਪ੍ਰਕਾਰ ਹੈ

1. *ਦਿਨ ਪਹਿਲਾ ਪਹਿਰ ਸਵੇਰੇ 6 ਤੇ 9 ਬਜੇ ਤਾਂਈ*

   ਬਿਲਾਵਲ [ਐਮਨੀ], ਸਰਪਰਦਾ, ਦੇਵ ਗਿਰੀ, ਕੁਕੁਭ, ਅਲੈਆ ਤੇ ਲਛਾ ਸ਼ਾਖ ਬਿਲਾਵਲ, ਧਨਾਸਰੀ ਭੈਰਵੀ, ਰਾਮਕਲੀ, ਭੈਰਉ ਤੇ ਹਿੰਡੋਲ।

2. *ਦਿਨ ਦੂਜਾ ਪਹਿਰ ਸਵੇਰ 6 ਬਜੇ ਤੋ ਦੁਪੈਹਰ 9 ਤਾਂਈ ॥*

   ਗੌਂਡ, ਨਟ ਬਿਲਾਵਲ, ਟੋਡੀ ਦੇਸੀ, ਆਸਾਵਾਰੀ ਗੂਜਰੀ ਦੇਵ ਗੰਧਾਰੀ, ਟੋਡੀ ਤੇ ਖਟ ਟਡੀ।

3. *ਦਿਨ ਤੀਜਾ ਪਹਿਰ 12 ਬਜੇ ਦੁਪਿਹਰ ਤੋਂ 3 ਬਜੇ ਸ਼ਾਮ ਤਾਂਈ*

   ਗੌਂਡ, ਸਿਰੀ, ਵਡਹੰਸ, ਸਾਰੰਗ, ਗੌਂਡ ਸਾਰੰਗ, ਸੂਹੀ,

ਧਨਾਸਰੀ ਕਾਫੀ, ਧਨਾਸਰੀ ਪੂਰਬੀ, ਮਾਝ, ਮਾਰੂ ਬਿਲਾਸਖਾਨੀ ਟੋਡੀ।

### 4. ਦਿਨ ਚੌਥਾ ਪਹਿਰ ਸ਼ਾਮ 3 ਬਜੇ ਤੋਂ 6 ਬਜੇ ਤਾਂਈ

ਕਲਿਆਨ (ਸ਼ਾਮ ਤੇ ਸ੍ਰਿ) ਤੁਖਾਰੀ, ਸਿਰੀ, ਗਉੜੀ, ਗਉੜੀ ਮਾਲਵਾ, ਗਉੜੀ ਚਤੀ, ਮਾਲੀ ਗਉੜਾ, ਬੈਰਾੜੀ ਤੇ ਜੈਤਸਰੀ।

### 5. ਰਾਤ ਪਹਿਲਾ ਪਹਿਰ ਸ਼ਾਮ 6 ਬਜੇ ਤੋਂ 9 ਬਜੇ ਤਾਂਈ

ਕਲਿਆਨ (ਸ਼ਾਮ, ਸ਼ੁਧਿ, ਭੋਪਾਲੀ, ਐਮਨ) ਤੇ ਕੇਦਾਰਾ।

### 6. ਰਾਤ ਦੂਜਾ ਪਹਿਰ ਰਾਤ 9 ਬਜੇ ਤੋਂ 12 ਬਜੇ ਅਧੀ ਰਾਤ ਤਾਂਈ

ਮਲੋਹਾ ਕੇਦਾਰਾ, ਜੈਜਾਵੰਤੀ, ਸੋਰਠਿ, ਬਿਹਾਗੜਾ, ਤਿਲੰਗ, ਨਟ ਬਿਲਾਵਲ, ਨਟ ਨਾਰਾਇਨ, ਕਾਨੜਾ (ਨਾਇਕੀ ਤੇ ਬਗੇਸਰੀ)

### 7. ਰਾਤ ਤੀਜਾ ਪਹਿਰ, ਅਧੀ ਰਾਤ ਤੋਂ 3 ਬਜੇ ਸਵੇਰ

ਕਾਨੜਾ (ਅਡਾਨਾ, ਦਰਬਾਰੀ, ਸ਼ਾਹਾਨਾ) ਤੇ ਬਿ-ਲਾਵਲ

### 8. ਰਾਤ ਚੌਥਾ ਪਹਿਰ 3 ਬਜੇ ਤੋਂ 6 ਬਜੇ ਸਵੇਰ

ਬਸੰਤ, ਸ਼ੁਕਲ ਬਿਲਾਵਲ, ਭੈਰਉ, ਕਾਨੜਾ (ਅਭੋਗੀ

ਤੇ ਰੇਵਤੀ

ਭੂਪਾਲੀ ਟੋਡੀ, ਪ੍ਰਭਾਤੀ ਤੇ ਬਿਭਾਸ

ਨੋਟ : ਮਲਾਰ ਰਾਗ ਬਰਸਾਤ ਦੇ ਮੌਸਮ ਹਰ ਵੇਲੈ । ਬਸੰਤ ਰਾਗ ਮਾਘੀ ਤੇ ਹੋਲੇ ਮਹਲੇ ਤਾਈਂ ਕਿਸੇ ਵੇਲੇ ।

ਸੋ ਪਾਠਕੋ ਸੁਖਮਨੀ ਸਾਹਿਬ ਦਾ ਮੂਲਿਕ ਉਪਦੇਸ਼ ਹੈ 'ਪੂਰੇ ਕੇ ਗੁਨ ਗਾਉ' ਤੇ ਉਹ ਭੀ 'ਸਹਿਜ ਸੁਭਾਇ', ਕਿਸ ਸ਼ਰਧਾ ਨਾਲ ਜਿਸਦਾ ਨਿਮਨ ਲਿਖਤ ਗੁਰ ਸ਼ਬਦ ਵਿੱਚ ਪ੍ਰਗਟਾਵਾ ਹੈ :-

ਭੂਖੇ ਖਾਵਤ ਲਾਜ ਨ ਆਵੈ ॥
ਤਿਉ ਹਰ ਜਨ ਹਰਿ ਗੁਣ ਗਾਵੈ ॥੧॥
ਅਪਨੇ ਕਾਜ ਕਉ ਕਿਉ ਅਲਕਾਈਐ ॥
ਜਿਤ ਸਿਮਰਨਿ ਸਦਾ ਦਰਗਹ ਮੁਖ ਊਜਲ,
ਸਦਾ ਸਦਾ ਸੁਖ ਪਾਈਐ ॥੧॥ ਰਹਾਉ
ਜਿਉ ਕਾਮੀ ਕਾਮਿ ਲੁਭਾਵੈ ॥
ਤਿਉ ਹਰਿ ਦਾਸ ਹਰਿ ਜਸ ਭਾਵੈ ॥੨॥
ਜਿਉ ਮਾਤਾ ਬਾਲ ਲਪਟਾਵੈ,
ਤਿਉ ਗਿਆਨੀ ਨਾਮ ਕਮਾਵੈ ॥੩॥
ਗੁਰ ਪੂਰੇ ਤੇ ਪਾਵੈ
ਜਨ ਨਾਨਕ ਨਾਮ ਧਿਆਵੈ ॥੪॥੧੯॥੮੩॥

ਸੋਰਠਿ 5, 629

ਬਲਦੇਵ *ਸਿੰਘ ਸੁਖਮਨੀ*
2. 5. 1989

# ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਇਹ ਮਿਸ਼ਨ ਸੰਨ 1963 ਤੋਂ ਪੰਜਾਬੀ ਅੰਗਰੇਜ਼ੀ ਅਤੇ ਹਿੰਦੀ ਵਿਚ ਗੁਰਮਤਿ ਦੇ ਪਰਸਾਰ ਲਈ ਟਰੈਕਟ ਪ੍ਰਕਾਸ਼ਤ ਕਰ ਰਿਹਾ ਹੈ। ਬੀਤੇ 2[illegible] ਸਾਲਾ ਅਥਵਾ ਜੂਨ 1989 ਤਕ 363 ਟਰੈਕਟ ਪ੍ਰਕਾਸ਼ਤ ਹੋਏ ਹਨ। ਇ[illegible] ਵਿਸ਼ੇ ਦੇ ਕਈ ਟਰੈਕਟ ਇਕਠੇ ਕਰਕੇ ਵਡੇਰੇ ਪੁਸਤਕ ਵੀ ਛਾਪੇ ਗਏ ਹ[illegible] ਅਤੇ ਅਗੋਂ ਹੋਰ ਅਜੇਹੇ ਪੁਸਤਕ ਛਾਪਣ ਦਾ ਪ੍ਰੋਗਰਾਮ ਹੈ। ਟਰੈਕਟ ਤੇ ਪੁਸਤਕ ਲਾਗਤ ਸਮਾਨ ਮੌਖ ਤੇ ਦਿਤੇ ਜਾਂਦੇ ਹਨ। ਹੁਣ ਤਕ ਛਪੇ ਪੁਸਤਕਾਂ ਦਾ ਵੇਰਵਾ ਹੇਠ ਦਿਤਾ ਜਾਂਦਾ ਹੈ :

1 ਨਾਨਕ ਨਿਰਮਲ ਪੰਥ ਚਲਾਇਆ—ਦੂਸਰੀ ਛਾਪ ਮੌਖ 10 ਰੁਪੈ
2 ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 ਮੌਖ 4 ਰੁਪੈ
3 ਕਿਉਂ ਕੀਤੇ ਵੇਸਾਹ......... ਮੌਖ 10 ਰੁਪੈ
4 ਵਰਿਆਮ ਇਕੇਲਾ ਦੂਜੀ ਛਾਪ ਮੌਖ 15 ਰੁਪੈ
5 ਸਿਖ ਵੀਰਾਂ ਨੂੰ ਹਲੂਣਾਂ
ਜਥੇਦਾਰ ਕਰਤਾਰ ਸਿੰਘ ਝੱਬਰ ਮੌਖ 15 ਰੁਪੈ
ਇਨ੍ਹਾਂ ਕਿਤਾਬਾਂ ਦਾ ਸ੍ਰ. ਲੇਖਕ ਨਰੈਣ ਸਿੰਘ
6 One Guru one Movement ਅਤੇ
ਗੁਰ ਆਸਾ ਲੇਖਕ ਭਾਈ ਅਰਜਮਨ ਸਿੰਘ ਮੌਖ 3 ਰੁਪੈ

ਮਿਸ਼ਨ ਦੇ ਮੈਂਬਰਸ ਨੂੰ ਟਰੈਕਟ ਹਰ ਦੂਜੇ ਮਹੀਨੇ ਭੇਜੇ ਜਾਂਦੇ ਹਨ ਜਿਨਾਂ ਦੀ ਸਾਲ ਭਰ ਅੰਦਰ ਗਿਣਤੀ ਵੀਹ ਕੀਤੀ ਗਈ ਹੈ ਕਾਗਜ ਅਤੇ ਛਪਾਈ ਅੰਦਰ ਮਹਿੰਗਾਈ ਹੋ ਜਾਣ ਤੋਂ ਇਲਾਵਾ ਜਨਵੀ 87 ਤੋਂ 100 ਗ੍ਰਾਮ ਦੇ ਬੁਕ ਪੋਸਟ ਦਾ ਰੇਟ ਪਹਿਲੇ ਨਾਲੋਂ 2 ਗੁਣਾਂ ਹੋ ਜਾਣ ਕਰਕੇ ਚੰਦੇ ਦੀ ਦਰ 1987 ਤੋਂ ਸਾਲਾਨਾ ਵੀਹ ਰੁਪੈ ਅਤੇ ਜੀਵਨ ਪਰਯੰਤ 150 ਰੁਪੈ ਕਰਨਾ ਪਿਆ ਹੈ— ਲਾਈਫ ਮੈਂਬਰ ਸਾਹਿਬਾਨ ਜਿਨਾਂ ਇਸ ਤੋਂ ਪਹਿਲੋਂ ਇਕ ਸੌ ਜਾਂ 125 ਰੁਪੈ ਦਿਤੇ ਹੋਏ ਹਨ ਉਹ ਵਧੀ ਦਰ ਦੇ ਫਰਕ ਨੂੰ ਪੂਰਾ ਕਰ ਦੇਣ ਦੀ ਕ੍ਰਿਪਾ ਕਰਨ .

ਪਰਦੇਸੀ ਵਸਦੇ ਲਾਈਫ ਮੈਂਬਰਸ ਦਾ ਚੰਦਾ ਸਮੁੰਦਰੀ ਡਾਕ ਲਈ ਤਿੰਨ ਸੌ ਅਤੇ ਹਵਾਈ ਲਈ ਪੰਜ ਸੌ ਰੁਪੈ ਹੈ

ਛਾਪਕ— ਸਕੱਤਰ

ਤੀਜੀ ਵਾਰ 1000 ਕਾਪੀ.
ਪ੍ਰਕਾਸ਼ਕ :—ਗੁਰੂ ਨਾਨਕ ਦੇਵ ਮਿਸ਼ਨ ਜੂਨ 1989